


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਨਾਨਕਸ਼ਾਹੀ ੫੪੫ ਮਈ 2013

ਜਿਲਦ ੫੭ ਅੰਕ ੨

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁ: ਪ੍ਰ: ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

***ਗੁਰਬਾਣੀ ਵਿਚਾਰ :***

# ਮਾਹੁ ਜੇਠ ਭਲਾ.....

*ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥*
*ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ॥*
*ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥*
*ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥*
*ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥*
*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥੭॥* (ਪੰਨਾ ੧੧੦੮)

***ਸ਼ਬਦਾਰਥ:–*** ਸਰ= ਵਾਂਗ। ਭਾਰ= ਭੱਠ, ਵੱਡੀ ਭੱਠੀ।। ਸਾ ਧਨ= ਜੀਵ ਇਸਤਰੀ। ਸਾਰੇਦੀ= ਸੰਭਾਲਦੀ, ਯਾਦ ਕਰਦੀ। ਭਾਵਾ= ਚੰਗੀ ਲੱਗਾਂ। ਮਹਲਿ= ਮਹੱਲ ਵਿਚ। ਕਰਮਿ= ਬਖ਼ਸ਼ਿਸ਼ ਨਾਲ। ਗਹਿਲੀ= ਗ੍ਰਹਿਣ/ਇਕੱਤਰ ਕਰਨ ਵਾਲੀ। ਜਾਣੈ= ਜਾਣ ਲਵੇ, ਸਾਂਝ ਪਾ ਲਵੇ।

***ਸਰਲ ਅਰਥ:–*** ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ 'ਤੁਖਾਰੀ ਰਾਗ' ਅੰਦਰ ਉਚਾਰਨ ਕੀਤੇ 'ਬਾਰਹ ਮਾਹਾ' ਵਿਚ ਦਰਜ ਉਕਤ ਪਾਵਨ ਪੰਕਤੀਆਂ ਅੰਦਰ ਜੇਠ ਮਹੀਨੇ ਦੀ ਰੁੱਤ ਤੇ ਪ੍ਰਕਿਰਤੀ ਵਰਣਨ ਕਰਦਿਆਂ ਜੀਵ-ਇਸਤਰੀ ਨੂੰ ਮਨੁੱਖੀ ਜੀਵਨ ਦਾ ਭਰਪੂਰ ਲਾਭ ਲੈਂਦਿਆਂ ਪ੍ਰਭੂ-ਪਤੀ ਨਾਲ ਸਦੀਵੀ ਮਿਲਾਪ ਕਰਨ ਦੀ ਨਿਰਮਲ ਜੁਗਤ ਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ।

ਜੇਠ ਮਹੀਨਾ ਚੰਗਾ ਹੈ। ਇਸ ਮਹੀਨੇ ਜੀਵ-ਇਸਤਰੀ ਉਹ ਪਿਆਰਾ ਪ੍ਰਭੂ-ਪਤੀ ਕਿਉਂ ਭੁਲਾ ਦੇਵੇ? ਭਾਵ ਉਸ ਵਾਸਤੇ ਇਸ ਮਹੀਨੇ ਦੀ ਰੁੱਤ ਦੇ ਰੂ-ਬ-ਰੂ ਉਸ ਨੂੰ ਭੁਲਾ ਦੇਣਾ ਕਿਸੇ ਪ੍ਰਕਾਰ ਵੀ ਠੀਕ ਨਹੀਂ। ਜ਼ਮੀਨ ਸੂਰਜ ਦੀ ਤਪਸ਼ ਕਰਕੇ ਭੱਠ ਵਾਂਗ ਤਪਦੀ ਹੈ। ਜੀਵ-ਇਸਤਰੀ ਬੇਨਤੀ ਕਰਦੀ ਹੋਈ ਮਾਲਕ ਵੱਲੋਂ ਮਿਲੇ ਆਤਮਿਕ ਗੁਣਾਂ ਨੂੰ ਸੰਭਾਲਦੀ ਹੈ। ਗੁਣਾਂ ਦੀ ਸੰਭਾਲ ਹੀ ਮਾਲਕ-ਪਰਮਾਤਮਾ ਨੂੰ ਚੰਗਿਆਂ ਲੱਗ ਸਕਣ ਦੀ ਇੱਕੋ-ਇੱਕ ਨਿਰਮਲ ਜੁਗਤ ਹੈ। ਔਗੁਣਾਂ ਤੇ ਵਿਕਾਰਾਂ ਦੀ ਤਪਸ਼ ਤੋਂ ਬਚਣ ਵਾਸਤੇ ਇਹ ਕਾਰਗਰ ਢੰਗ ਹੈ। ਪਰ ਗੁਣਾਂ ਦੀ ਸੰਭਾਲ ਵੀ ਉਸ ਪ੍ਰਭੂ ਦੀ ਮਿਹਰ ਭਰੀ ਨਜ਼ਰ ਸਦਕਾ ਹੀ ਹੋ ਸਕਣੀ ਹੈ।

ਪ੍ਰਭੂ! ਮੇਰੀ ਨਿਮਾਣੀ ਦੀ ਆਪ ਜੀ ਦੇ ਸੱਚੇ ਮਹੱਲ 'ਚ ਵਾਸ ਕਰ ਸਕਾਂ, ਇਹ ਰੀਝ ਹੈ। ਪਰ ਸੱਚੇ ਮਹੱਲ ਵਿਚ ਜੇਕਰ ਆਪ ਜੀ ਆਗਿਆ ਬਖ਼ਸ਼ਿਸ਼ ਕਰੋ ਤਦ ਹੀ ਪ੍ਰਵੇਸ਼ ਕਰ ਸਕਦੀ ਹਾਂ। ਪ੍ਰੀਤਮ ਹਰੀ ਜੀਓ! ਸੰਸਾਰਕ ਮਹੱਲ ਭਾਵੇਂ ਕਿੰਨੇ ਵੀ ਸੁਖਦਾਇਕ ਕਿਉਂ ਨਾ ਹੋਣ ਉਨ੍ਹਾਂ ਅੰਦਰ ਵੱਸਦਿਆਂ ਜੇਕਰ ਪ੍ਰੀਤਮ ਹਰੀ ਯਾਦ 'ਚ ਨਹੀਂ ਵੱਸਿਆ ਤਾਂ ਵਿਕਾਰਾਂ ਦੀ ਤਪਸ਼ ਕਰਕੇ ਨਿਹਫਲ ਹੈ। ਹੇ ਨਾਨਕ! ਪਿਆਰੇ ਦੀ ਸਦੀਵੀ ਯਾਦ ਸਹਿਤ ਜੇਠ ਮਹੀਨੇ ਦੀ ਤਪਸ਼ ਹੋਣ ਦੇ ਬਾਵਜੂਦ ਵੀ ਸੁਭਾਗਣ ਜੀਵ-ਇਸਤਰੀ ਸੱਚਾ ਮਾਨਸਿਕ, ਆਤਮਿਕ ਅਨੰਦ ਹਾਸਲ ਕਰ ਲੈਂਦੀ ਹੈ। ਗੁਣਾਂ ਨਾਲੋਂ ਉਹਦੀ ਸਾਂਝ ਨਹੀਂ ਟੁੱਟਦੀ। ■

ਸੰਪਾਦਕੀ

# ਸਰਬ-ਹਿੰਦ ਦਸਤਾਰ ਮੁਕਾਬਲਾ

*ਸਿੱਖ ਕੌਮ ਦੁਨੀਆ ਦੀਆਂ ਬਹਾਦਰ ਕੌਮਾਂ ਵਿੱਚੋਂ ਇੱਕ ਹੈ। ਸਿੱਖ ਕੌਮ ਦਾ ਆਪਣਾ ਵਿਲੱਖਣ ਸੱਭਿਆਚਾਰ ਤੇ ਪਹਿਰਾਵਾ ਹੈ। ਸਿੱਖ ਪਹਿਰਾਵੇ ਦਾ ਮਹੱਤਵਪੂਰਨ ਅੰਗ ਹੈ, ਸਿੱਖਾਂ ਦੀ ਨਿਵੇਕਲੀ ਦਸਤਾਰ ਤੇ ਦਸਤਾਰ ਦਾ ਸਤਿਕਾਰ। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਲਈ ਪੰਜ ਕਕਾਰ ਨਿਯਤ ਕੀਤੇ ਜੋ ਹਰ ਇੱਕ ਸਿੱਖ ਨੇ ਸਾਰੀ ਉਮਰ ਆਪਣੇ ਸਰੀਰ ਨਾਲੋਂ ਵੱਖ ਨਹੀਂ ਕਰਨੇ ਹੁੰਦੇ। ਸਿੱਖਾਂ ਦੇ ਇਨ੍ਹਾਂ ਪੰਜ ਕਕਾਰਾਂ ਵਿੱਚੋਂ ਕੇਸਾਂ ਨੂੰ ਪੰਜ ਕਕਾਰਾਂ ਵਿਚ ਮਹੱਤਵਪੂਰਨ ਸਥਾਨ ਦਿੱਤਾ ਗਿਆ ਹੈ। ਸਿੱਖਾਂ ਨੂੰ ਜਿਹੜੇ ਕੰਮ ਕਰਨ ਤੋਂ ਵਰਜਿਆ ਗਿਆ ਹੈ ਉਨ੍ਹਾਂ ਨੂੰ ਕੁਰਹਿਤ ਦਾ ਨਾਂ ਦਿੱਤਾ ਗਿਆ ਹੈ। ਸਿੱਖਾਂ ਲਈ ਨਿਯਤ ਕੀਤੀਆਂ ਚਾਰ ਕੁਰਹਿਤਾਂ ਵਿੱਚੋਂ ਪ੍ਰਮੁੱਖ ਕੁਰਹਿਤ ਕੇਸਾਂ ਦੀ ਬੇਅਦਬੀ ਕਰਨਾ ਹੈ। ਕੇਸਾਂ ਦੀ ਬੇਅਦਬੀ ਕਰਨ ਵਾਲੇ ਸਿੱਖ ਨੂੰ ਸਤਿਕਾਰਤ ਪੰਜਾਂ ਪਿਆਰਿਆਂ ਅੱਗੇ ਪੇਸ਼ ਹੋ ਕੇ ਆਪਣੀ ਭੁੱਲ ਲਈ ਮੁਆਫੀ ਮੰਗਣੀ ਪੈਂਦੀ ਹੈ ਅਤੇ ਫਿਰ ਉਹ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰਕੇ ਪੰਜਾਂ ਕਕਾਰਾਂ ਦਾ ਧਾਰਨੀ ਹੋ ਕੇ ਹੀ ਦੁਬਾਰਾ ਸਿੱਖ ਕੌਮ ਵਿਚ ਸ਼ਾਮਲ ਹੋ ਸਕਦਾ ਹੈ। ਕੇਸਾਂ ਦੀ ਸੰਭਾਲ ਲਈ ਦਸਤਾਰ ਸਿੱਖਾਂ ਲਈ ਅਤਿ ਜ਼ਰੂਰੀ ਹੈ ਜੋ ਕਿ ਇਨ੍ਹਾਂ ਦੀ ਅਜ਼ਾਦ ਹਸਤੀ ਦੀ ਵੀ ਪ੍ਰਤੀਕ ਹੈ। ਲੱਖਾਂ ਦੀ ਭੀੜ ਵਿੱਚੋਂ ਵੀ ਇੱਕ ਦਸਤਾਰਧਾਰੀ ਸਿੱਖ ਨਿਵੇਕਲਾ ਹੀ ਪਹਿਚਾਣਿਆ ਜਾ ਸਕਦਾ ਹੈ।*

*ਕਿਸੇ ਵੀ ਵਿਅਕਤੀ ਦੀ ਸ਼ਖ਼ਸੀਅਤ ਦਾ ਅੰਦਾਜ਼ਾ ਲਗਾਉਣ ਲਈ ਸਿਆਣੇ ਲੋਕਾਂ ਨੇ ਰਫ਼ਤਾਰ, ਦਸਤਾਰ ਤੇ ਗੁਫ਼ਤਾਰ ਨੂੰ ਮਾਪਦੰਡ ਬਣਾਇਆ ਹੋਇਆ ਹੈ। ਮਨੁੱਖੀ ਪਹਿਰਾਵੇ ਵਿਚ ਸਿਰਫ ਦਸਤਾਰ ਹੀ ਇੱਕ ਇਹੋ ਜਿਹਾ ਪਹਿਰਾਵਾ ਹੈ ਜਿਸ ਨੂੰ ਸਜਾਉਣ ਵਿਚ ਵਿਅਕਤੀ ਦਾ ਨਿੱਜੀ ਯੋਗਦਾਨ ਹੁੰਦਾ ਹੈ। ਬਾਕੀ ਮਨੁੱਖ ਦੇ ਸਾਰੇ ਪਹਿਰਾਵੇ ਤਿਆਰ ਕਰਨ ਵਿਚ ਦੂਸਰੇ ਵਿਅਕਤੀਆਂ ਦਾ ਯੋਗਦਾਨ ਹੁੰਦਾ ਹੈ। ਸਿੱਖਾਂ ਦੀ ਦਸਤਾਰ ਹਮੇਸ਼ਾਂ ਹੀ ਸੰਸਾਰ ਭਰ ਵਿਚ ਚਰਚਾ ਦਾ ਵਿਸ਼ਾ ਰਹੀ ਹੈ ਕਿਉਂਕਿ ਸਿੱਖਾਂ ਨੇ ਕਦੇ ਵੀ ਕਿਸੇ ਜ਼ਾਲਮ ਸਰਕਾਰ ਅੱਗੇ ਝੁਕ ਕੇ ਆਪਣੀ ਦਸਤਾਰ ਉਤਾਰ ਕੇ ਗ਼ੁਲਾਮੀ ਨੂੰ ਸਵੀਕਾਰ ਨਹੀਂ ਕੀਤਾ। ਦਸਤਾਰ ਦੀ ਉੱਚਤਾ ਨੂੰ ਕਾਇਮ ਰੱਖਣ ਲਈ ਸਿੱਖਾਂ ਨੇ ਹਮੇਸ਼ਾਂ ਹੀ ਸਿਰ-ਧੜ ਦੀ ਬਾਜ਼ੀ ਲਾਈ ਹੈ। ਮਿਸਾਲਮਈ ਬਹਾਦਰੀ ਦੇ ਮਾਲਕ ਸਿੱਖ ਦੀ ਪਹਿਚਾਣ ਹਮੇਸ਼ਾਂ ਤੋਂ ਹੀ ਦਸਤਾਰ ਰਹੀ ਹੈ ਜਿਸ ਨੇ ਸਿੱਖਾਂ ਨੂੰ ਭੀੜ ਵਿਚ ਗੁੰਮ ਨਹੀਂ ਹੋਣ ਦਿੱਤਾ। ਦੁਨੀਆ ਭਰ ਦੀ ਜਨਸੰਖਿਆ ਵਿਚ ਆਟੇ ਵਿਚ ਨਮਕ ਦੇ ਬਰਾਬਰ*

*ਆਪਣੀ ਸ਼ਮੂਲੀਅਤ ਰੱਖਣ ਵਾਲੀ ਸਿੱਖ ਕੌਮ ਦੀ ਬਹਾਦਰੀ, ਵਫ਼ਾਦਾਰੀ, ਇਮਾਨਦਾਰੀ ਤੇ ਮਿਹਨਤ ਦੀ ਚੜ੍ਹਤ ਦੁਨੀਆ ਵਿਚ ਸਭ ਤੋਂ ਉੱਪਰ ਹੈ। ਸਿੱਖਾਂ ਦੀ ਚੜ੍ਹਤ ਤੋਂ ਕਈ ਨਾਖੁਸ਼ ਦੇਸ਼ ਜਾਂ ਕੌਮਾਂ ਇਨ੍ਹਾਂ ਨੂੰ ਦੁਨੀਆ ਦੀ ਭੀੜ ਵਿਚ ਜਜ਼ਬ ਕਰਨ ਲਈ ਤਤਪਰ ਰਹੀਆਂ ਹਨ ਪਰ ਸਿੱਖਾਂ ਦੀ ਦਸਤਾਰ ਨੇ ਦੁਸ਼ਮਣ ਦੇ ਇਨ੍ਹਾਂ ਇਰਾਦਿਆਂ ਨੂੰ ਕਦੀ ਵੀ ਸਫਲ ਨਹੀਂ ਹੋਣ ਦਿੱਤਾ। ਵਿਰੋਧੀਆਂ ਵੱਲੋਂ ਸਿੱਖਾਂ ਨੂੰ ਦਸਤਾਰ-ਰਹਿਤ ਕਰਨ ਲਈ ਸਭ ਤੋਂ ਪਹਿਲਾਂ ਸਿੱਖਾਂ ਨੂੰ ਕੇਸਾਂ-ਰਹਿਤ ਕਰਨ ਦੀਆਂ ਯੋਜਨਾਵਾਂ ਉਲੀਕੀਆਂ ਜਾਂਦੀਆਂ ਹਨ ਜਿਸ ਦੇ ਸਿੱਟੇ ਸਿੱਖ ਕੌਮ ਲਈ ਬੜੇ ਭਿਆਨਕ ਹਨ।*

*ਪਹਿਲਾਂ-ਪਹਿਲ ਸਿੱਖ ਨੌਜਵਾਨ ਜਦੋਂ ਵਿਦੇਸ਼ਾਂ ਵਿਚ ਆਪਣੇ ਚੰਗੇ ਭਵਿੱਖ ਦੀ ਖੋਜ ਲਈ ਮਿਹਨਤ-ਮਜ਼ਦੂਰੀ ਕਰਨ ਲਈ ਨਿਕਲੇ ਤਾਂ ਉਨ੍ਹਾਂ 'ਤੇ ਇਹ ਹੀ ਦਬਾਅ ਪਾਇਆ ਗਿਆ ਕਿ ਉਹ ਪਹਿਲਾਂ ਕੇਸਾਂ ਰਹਿਤ ਹੋਣ। ਕੇਸਾਂ ਰਹਿਤ ਮਨੁੱਖ ਆਪਣੇ-ਆਪ ਹੀ ਦਸਤਾਰ-ਰਹਿਤ ਹੋ ਜਾਂਦਾ ਹੈ। ਸਿੱਖ ਨੌਜਵਾਨਾਂ ਨੂੰ ਦਸਤਾਰ-ਰਹਿਤ ਕਰਨ ਲਈ ਹਰ ਤਕਨੀਕ ਜਿਵੇਂ ਦਸਤਾਰ ਵਿਰੁੱਧ ਪ੍ਰਚਾਰ, ਮੀਡੀਏ ਵਿਚ ਦਸਤਾਰ ਦੀ ਬੇਅਦਬੀ, ਦਸਤਾਰਧਾਰੀਆਂ ਨੂੰ ਨੌਕਰੀਆਂ ਨਾ ਦੇਣਾ, ਦਸਤਾਰਧਾਰੀਆਂ ਸਬੰਧੀ ਤਰ੍ਹਾਂ-ਤਰ੍ਹਾਂ ਦੀਆਂ ਮਜ਼ਾਕੀਆ ਗੱਲਾਂ ਨੂੰ ਪ੍ਰਚਲਿਤ ਕਰਨਾ ਆਦਿ ਸ਼ਾਮਲ ਹੈ। ਇਸ ਤੋਂ ਇਲਾਵਾ ਅੱਜ ਦੀ ਤੇਜ਼ ਰਫ਼ਤਾਰ ਜ਼ਿੰਦਗੀ ਵਿਚ ਬੱਚਿਆਂ ਨੂੰ ਜੋ ਸਿੱਖਿਆ ਮਾਂ-ਬਾਪ, ਦਾਦਾ-ਦਾਦੀ, ਨਾਨਾ-ਨਾਨੀ ਤੋਂ ਪ੍ਰਾਪਤ ਹੁੰਦੀ ਸੀ, ਉਹ ਵੀ ਬਿਲਕੁਲ ਬੰਦ ਹੋ ਗਈ। ਪੈਸਾ ਇਕੱਠਾ ਕਰਨ ਦੀ ਦੌੜ ਵਿਚ ਇਹ ਆਪਣੇ ਬੱਚਿਆਂ ਨੂੰ ਹੀ ਵਿਸਾਰ ਬੈਠੇ। ਇਨ੍ਹਾਂ ਨੇ ਬੱਚਿਆਂ ਨੂੰ ਆਪਣੇ ਜਿਸ ਸੱਭਿਆਚਾਰ ਤੋਂ ਜਾਣੂ ਕਰਵਾਉਣਾ ਸੀ, ਉਹ ਨਹੀਂ ਕਰਵਾਇਆ। ਸਿੱਟੇ ਵੱਜੋਂ ਬੱਚਿਆਂ ਨੇ ਆਪਣਾ ਸੱਭਿਆਚਾਰ ਆਪ ਹੀ ਟੀ.ਵੀ., ਮੀਡੀਆ ਆਦਿ ਨੂੰ ਦੇਖ ਕੇ ਅਪਣਾ ਲਿਆ। ਹੁਣ ਇਸ ਪ੍ਰਭਾਵ ਅਧੀਨ ਬੱਚੇ ਕੇਸਾਂ ਨੂੰ ਕਤਲ ਕਰਵਾ ਕੇ ਦਸਤਾਰ ਨੂੰ ਵਿਸਾਰਨ ਲੱਗ ਪਏ। ਜਦੋਂ ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਦਾ ਕੋਈ ਸਿੱਖ ਬੱਚਾ ਕੇਸ ਕਤਲ ਕਰਵਾ ਕੇ ਘਰ ਆ ਜਾਂਦਾ ਹੈ ਤਾਂ ਇੱਕ ਵਾਰ ਉਸ ਘਰ ਵਿਚ ਸੁੰਨ ਵਾਪਰ ਜਾਂਦੀ ਹੈ ਜਾਂ ਸ਼ਾਇਦ ਉਸ ਦਿਨ ਉਸ ਘਰ ਵਿਚ ਰੋਟੀ ਵੀ ਨਹੀਂ ਪੱਕਦੀ। ਮਾਪਿਆਂ ਦੇ ਧੁਰ ਅੰਦਰੋਂ ਨਿਕਲੀ ਟੀਸ ਅੰਬਰ ਦੀਆਂ ਉਚਾਈਆਂ ਵਿਚ ਜਾ ਕੇ ਗੁੰਮ ਹੋ ਜਾਂਦੀ ਹੈ। ਪਰ ਉਹ ਕੁਝ ਨਹੀਂ ਕਰ ਸਕਦੇ ਕਿਉਂਕਿ ਇਸ ਵਿਚ ਉਨ੍ਹਾਂ ਦਾ ਵੀ ਤਾਂ ਬਰਾਬਰ ਦਾ ਕਸੂਰ ਹੈ।*

*ਪਿਛਲੇ ਦਿਨਾਂ ਦੌਰਾਨ ਮਾਪਿਆਂ ਦੀ ਇਸ ਹਾਲਾਤ ਨੂੰ ਧਿਆਨ ਵਿਚ ਰੱਖਦੇ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਜੀ ਨੇ ਇਸ ਸਮੱਸਿਆ ਦੇ ਹੱਲ ਲਈ ਯੋਜਨਾਵਾਂ ਉਲੀਕੀਆਂ। ਉਨ੍ਹਾਂ ਨੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ ਜੀ ਨਾਲ ਵਿਚਾਰ-ਵਟਾਂਦਰਾ ਕਰ ਕੇ ਵੱਡੇ ਪੱਧਰ 'ਤੇ*

ਬੱਚਿਆਂ ਨੂੰ ਦਸਤਾਰ ਦੀ ਮਹਾਨਤਾ ਦੱਸਣ ਅਤੇ ਸੁੰਦਰ ਦਸਤਾਰ ਵੱਲ ਪ੍ਰੇਰਿਤ ਕਰਨ ਦੀਆਂ ਯੋਜਨਾਵਾਂ ਬਣਾਈਆਂ। ਇਸ ਯੋਜਨਾ ਅਧੀਨ ਸਕੱਤਰ ਸ. ਸਤਬੀਰ ਸਿੰਘ ਜੀ ਨੇ ਪ੍ਰਧਾਨ ਸਾਹਿਬ ਦੀ ਦਿਸ਼ਾ-ਨਿਰਦੇਸ਼ਨਾ ਹੇਠ ਲੱਕ ਬੰਨ੍ਹ ਕੇ ਤਿਆਰੀਆਂ ਉਲੀਕ ਦਿੱਤੀਆਂ। ਉਨ੍ਹਾਂ ਨੇ ਧਰਮ ਪ੍ਰਚਾਰ ਕਮੇਟੀ ਦੇ ਸਟਾਫ਼ ਨੂੰ ਨਾਲ ਲੈ ਕੇ ਪੰਜਾਬ ਅਤੇ ਭਾਰਤ ਦੇ ਹੋਰ ਪ੍ਰਮੁੱਖ ਸੂਬਿਆਂ ਦੇ ਸਕੂਲੀ ਬੱਚਿਆਂ ਦੀਆਂ ਸਿੱਖੀ ਧਾਰਨ ਕਰਨ ਲਈ ਨੀਂਹਾਂ ਪੱਕੀਆਂ ਕਰਨ ਵਿਚ ਸੁੰਦਰ ਦਸਤਾਰ ਸਜਾਉਣ ਦੇ ਮੁਕਾਬਲੇ ਅਰੰਭ ਕੀਤੇ। ਇਹ ਮੁਕਾਬਲੇ ਪਹਿਲਾਂ ਬਲਾਕ ਪੱਧਰ ਅਤੇ ਫੇਰ ਜ਼ਿਲ੍ਹਾ ਪੱਧਰ 'ਤੇ ਕਰਵਾ ਕੇ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਨੂੰ ਆਕਰਸ਼ਕ ਇਨਾਮ ਦਿੱਤੇ ਗਏ। ਇਸੇ ਤਰ੍ਹਾਂ ਰਾਜ ਪੱਧਰ 'ਤੇ ਹੋਏ ਮੁਕਾਬਲਿਆਂ ਵਿਚ ਜੰਮੂ ਰਾਜ ਵਿੱਚੋਂ ਸ. ਮਨਜੀਤ ਸਿੰਘ, ਸ. ਸੁਰਜੀਤ ਸਿੰਘ ਅਤੇ ਸ. ਰਮਨਪ੍ਰੀਤ ਸਿੰਘ ਕ੍ਰਮਵਾਰ ਪਹਿਲੇ, ਦੂਜੇ ਅਤੇ ਤੀਜੇ ਨੰਬਰ 'ਤੇ ਆਏ। ਹਿਮਾਚਲ ਪ੍ਰਦੇਸ਼ ਵਿਚ ਸ. ਹਰਪ੍ਰੀਤ ਸਿੰਘ, ਸ. ਮਨਦੀਪ ਸਿੰਘ ਅਤੇ ਸ. ਚੰਨਪ੍ਰੀਤ ਸਿੰਘ ਪਹਿਲੇ, ਦੂਜੇ ਅਤੇ ਤੀਜੇ ਨੰਬਰ 'ਤੇ ਆਏ। ਦਿੱਲੀ ਰਾਜ ਵਿੱਚੋਂ ਸ. ਅਮਨਦੀਪ ਸਿੰਘ, ਸ. ਅਕਸ਼ਦੀਪ ਸਿੰਘ, ਸ. ਮਨਜੋਤ ਸਿੰਘ ਨੇ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕੀਤਾ। ਉਤਰਾਖੰਡ ਰਾਜ ਵਿੱਚੋਂ ਸ. ਅਰਸ਼ਦੀਪ ਸਿੰਘ, ਸ. ਸੁਖਵੀਰ ਸਿੰਘ ਅਤੇ ਸ. ਗੁਰਿੰਦਰ ਸਿੰਘ ਨੇ ਪਹਿਲਾ, ਦੂਜਾ ਤੇ ਤੀਜਾ ਸਥਾਨ ਪ੍ਰਾਪਤ ਕੀਤਾ। ਪੰਜਾਬ ਰਾਜ ਦੇ ਜ਼ਿਲ੍ਹੇਵਾਰ ਹੋਏ ਮੁਕਾਬਲਿਆਂ ਵਿਚ ਜ਼ਿਲ੍ਹਾ ਹੁਸ਼ਿਆਪੁਰ ਅਤੇ ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵਿੱਚੋਂ ਸ. ਨਰਿੰਦਰ ਸਿੰਘ, ਸ. ਬਲਰੂਪ ਸਿੰਘ, ਸ. ਚੰਨਪ੍ਰੀਤ ਸਿੰਘ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਜਲੰਧਰ ਅਤੇ ਜ਼ਿਲ੍ਹਾ ਕਪੂਰਥਲਾ ਵਿੱਚੋਂ ਸ. ਚੰਨਣ ਸਿੰਘ, ਸ. ਲਵਨੀਤ ਸਿੰਘ ਅਤੇ ਸ. ਜਸਕੀਰਤ ਸਿੰਘ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਮੁਹਾਲੀ ਅਤੇ ਚੰਡੀਗੜ੍ਹ ਦੇ ਮੁਕਾਬਲਿਆਂ ਵਿੱਚੋਂ ਸ. ਪ੍ਰੀਤਇੰਦਰ ਸਿੰਘ, ਸ. ਪਰਮਵੀਰ ਸਿੰਘ, ਸ. ਦਮਨਜੀਤ ਸਿੰਘ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਰੂਪ ਨਗਰ ਵਿੱਚੋਂ ਸ. ਮਨਿੰਦਰਜੀਤ ਸਿੰਘ, ਸ. ਕੁਲਵਿੰਦਰ ਸਿੰਘ ਅਤੇ ਸ. ਕਰਨਬੀਰ ਸਿੰਘ ਨੇ ਪਹਿਲਾ ,ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਪਟਿਆਲਾ ਅਤੇ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਮੁਕਾਬਲਿਆਂ ਵਿਚ ਸ. ਅਮਨਦੀਪ ਸਿੰਘ, ਸ. ਵਰਿੰਦਰ ਸਿੰਘ ਅਤੇ ਸ. ਹਰਦਿੱਤ ਸਿੰਘ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਲੁਧਿਆਣਾ ਵਿਚ ਸ. ਦਿਲਪ੍ਰੀਤ ਸਿੰਘ, ਸ. ਗੁਰਨੂਰ ਸਿੰਘ, ਸ. ਅਮਰਦੀਪ ਸਿੰਘ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਸੰਗਰੂਰ ਅਤੇ ਜ਼ਿਲ੍ਹਾ ਬਰਨਾਲਾ ਦੇ ਮੁਕਾਬਲਿਆਂ ਵਿੱਚੋਂ ਸ. ਜਸਪ੍ਰੀਤ ਸਿੰਘ, ਸ. ਪਰਦੀਪ ਸਿੰਘ, ਸ. ਪਰਮਜੀਤ ਸਿੰਘ ਪਹਿਲੇ ਦੂਜੇ ਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਫਿਰੋਜ਼ਪੁਰ ਅਤੇ

ਜ਼ਿਲ੍ਹਾ ਫਾਜ਼ਿਲਕਾ ਵਿੱਚੋਂ ਸ. ਇੰਦਰਪ੍ਰੀਤ ਸਿੰਘ, ਸ. ਲਵਪ੍ਰੀਤ ਸਿੰਘ, ਸ. ਰਣਜੀਤ ਸਿੰਘ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ, ਜ਼ਿਲ੍ਹਾ ਮੋਗਾ ਅਤੇ ਜ਼ਿਲ੍ਹਾ ਫਰੀਦਕੋਟ ਵਿੱਚੋਂ ਸ. ਖੁਸ਼ਮਨਪ੍ਰੀਤ ਸਿੰਘ, ਸ. ਗੁਰਸੇਵਕ ਸਿੰਘ ਅਤੇ ਸ. ਹਰਸਿਮਰਨ ਸਿੰਘ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਬਠਿੰਡਾ ਅਤੇ ਜ਼ਿਲ੍ਹਾ ਮਾਨਸਾ ਵਿੱਚੋਂ ਸ. ਅਨਮੋਲ ਸਿੰਘ, ਸ. ਜਗਤਜੋਤ ਸਿੰਘ ਅਤੇ ਸ. ਲਵਪ੍ਰੀਤ ਸਿੰਘ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿੱਚੋਂ ਸ. ਸਿਮਰਨਜੀਤ ਸਿੰਘ, ਸ. ਪ੍ਰਭਜੋਤ ਸਿੰਘ ਅਤੇ ਸ. ਹਰਮਿੰਦਰ ਸਿੰਘ ਪਹਿਲੇ, ਦੂਜੇ ਤੇ ਤੀਜੇ ਸਥਾਨ 'ਤੇ ਰਹੇ। ਜ਼ਿਲ੍ਹਾ ਤਰਨਤਾਰਨ ਸਾਹਿਬ ਵਿੱਚੋਂ ਸ. ਅਚੇਤ ਸਿੰਘ, ਸ. ਕੋਮਲਪ੍ਰੀਤ ਸਿੰਘ, ਸ. ਪ੍ਰਿਥਮਜੋਤ ਸਿੰਘ ਨੇ ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕੀਤਾ। ਜ਼ਿਲ੍ਹਾ ਗੁਰਦਾਸਪੁਰ ਵਿੱਚੋਂ ਸ. ਅਨਮੋਲਦੀਪ ਸਿੰਘ, ਸ. ਗੁਰਵਿੰਦਰ ਸਿੰਘ ਅਤੇ ਸ. ਜਗਮੋਹਨ ਸਿੰਘ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹੇ। ਇਨ੍ਹਾਂ ਦੇ ਨਾਲ ਹੀ ਹਰ ਇਕ ਜ਼ਿਲ੍ਹੇ ਅਤੇ ਸੂਬੇ ਦੇ ਮੁਕਾਬਲਿਆਂ ਵਿਚ ੧੦-੧੦ ਹੋਰ ਸੁੰਦਰ ਦਸਤਾਰ ਵਾਲੇ ਬੱਚਿਆਂ ਨੂੰ ਵਿਸ਼ੇਸ਼ ਇਨਾਮ ਵੀ ਦਿੱਤੇ ਗਏ।

ਉਪਰੋਕਤ ਚੁਣੇ ਗਏ ਬੱਚਿਆਂ ਦਾ 'ਸਰਬ-ਹਿੰਦ ਸੁੰਦਰ ਦਸਤਾਰ ਮੁਕਾਬਲਾ' ੭ ਅਪ੍ਰੈਲ ੨੦੧੩ ਨੂੰ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ 'ਤੇ ਕਰਵਾਇਆ ਗਿਆ। ਇਸ ਸਮੇਂ ਫਾਈਨਲ ਸੁੰਦਰ ਦਸਤਾਰ ਮੁਕਾਬਲੇ ਵਿਚ ੨੪੫ ਬੱਚੇ ਚੁਣ ਕੇ ਆਏ ਸਨ। ਇਨ੍ਹਾਂ ਬੱਚਿਆਂ ਵਿੱਚੋਂ ਸ. ਪ੍ਰਭਪ੍ਰੀਤ ਸਿੰਘ, ਸ੍ਰੀ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਘੰਨੂਪੁਰ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਨੇ ਪਹਿਲਾ ਸਥਾਨ ਪ੍ਰਾਪਤ ਕੀਤਾ। ਸ. ਗੁਰਨੂਰ ਸਿੰਘ, ਦਸਮੇਸ਼ ਮਾਡਰਨ ਸੀਨੀ: ਸੈਕੰ: ਸਕੂਲ ਦੋਰਾਹਾ ਜ਼ਿਲ੍ਹਾ ਲੁਧਿਆਣਾ ਨੇ ਦੂਜਾ ਸਥਾਨ ਪ੍ਰਾਪਤ ਕੀਤਾ। ਸ. ਹਰਪ੍ਰੀਤ ਸਿੰਘ, ਸਾਹਿਬਜ਼ਾਦਾ ਫਤਿਹ ਸਿੰਘ ਪਬਲਿਕ ਸਕੂਲ ਮਲੇਰਕੋਟਲਾ ਜ਼ਿਲ੍ਹਾ ਸੰਗਰੂਰ ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਇਨ੍ਹਾਂ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਨੂੰ ਕ੍ਰਮਵਾਰ ੩੧੦੦੦/-, ੨੧੦੦੦/- ਅਤੇ ੧੧੦੦੦/- ਰੁਪਏ ਇਨਾਮ ਵਜੋਂ ਨਕਦ, ਸਨਮਾਨ ਚਿੰਨ੍ਹ ਅਤੇ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਨ੍ਹਾਂ ਤੋਂ ਇਲਾਵਾ ੧੦ ਹੋਰ ਸੁੰਦਰ ਦਸਤਾਰ ਸਜਾਉਣ ਵਾਲੇ ਬੱਚਿਆਂ ਨੂੰ ੫੧੦੦-੫੧੦੦ ਰੁਪਏ ਨਕਦ ਰਾਸ਼ੀ ਅਤੇ ਸਨਮਾਨ ਚਿੰਨ੍ਹ ਦੇ ਕੇ ਉਤਸ਼ਾਹਿਤ ਕੀਤਾ ਗਿਆ। ਇਸ ਮੁਕਾਬਲੇ ਵਿਚ ਭਾਗ ਲੈਣ ਵਾਲੇ ਹਰ ਬੱਚੇ ਨੂੰ ੧੧੦੦-੧੧੦੦ ਰੁਪਏ ਨਕਦ ਰਾਸ਼ੀ ਇਨਾਮ ਵਜੋਂ ਤਕਸੀਮ ਕੀਤੀ ਗਈ।

ਇਸ ਸਮਾਗਮ ਦੌਰਾਨ ਧਰਮ ਪ੍ਰਚਾਰ ਕਮੇਟੀ ਦੀ ਸ਼ਲਾਘਾ ਕਰਦਿਆਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਤਰਲੋਚਨ ਸਿੰਘ ਨੇ ਕਿਹਾ ਕਿ ਦਸਤਾਰ ਸਿੱਖੀ

*ਦਾ ਅਨਿੱਖੜਵਾਂ ਅੰਗ ਹੈ ਅਤੇ ਇਸੇ ਕਰਕੇ ਹੀ ਸਿੱਖ ਲੱਖਾਂ ਵਿਚ ਖਲੋਤਾ ਹੋਇਆ ਦੂਰੋਂ ਹੀ ਪਹਿਚਾਣਿਆ ਜਾਂਦਾ ਹੈ। ਉਨ੍ਹਾਂ ਅਜੋਕੀ ਸਿੱਖ ਨੌਜਵਾਨੀ ਦੀ ਗੱਲ ਕਰਦਿਆਂ ਕਿਹਾ ਕਿ ਨੌਜਵਾਨ ਕੌਮ ਦਾ ਭਵਿੱਖ ਹਨ ਅਤੇ ਉਨ੍ਹਾਂ ਦਾ ਸਿੱਖੀ ਸਰੂਪ ਤੇ ਰਹਿਤ-ਬਹਿਤ ਵਿਚ ਪ੍ਰਪੱਕ ਹੋਣਾ ਬੇਹੱਦ ਜ਼ਰੂਰੀ ਹੈ।*

*ਇਸ ਭਰੇ ਪੰਡਾਲ ਵਿਚ ਬੱਚਿਆਂ ਅਤੇ ਪੰਥ ਦੀਆਂ ਸਿਰਮੌਰ ਸ਼ਖ਼ਸੀਅਤਾਂ ਸਾਹਮਣੇ ਤਿੰਨ ਵਿਸ਼ੇਸ਼ ਸ਼ਖ਼ਸੀਅਤਾਂ ਭਾਈ ਹਰੀ ਸਿੰਘ ਜੀ, ਭਾਈ ਜਸਵੰਤ ਸਿੰਘ ਜੀ ਅਤੇ ਡਾ. ਕ੍ਰਿਪਾਲ ਸਿੰਘ ਜੀ ਚੰਡੀਗੜ੍ਹ ਦਾ ਪੰਥ ਦੀ ਚੜ੍ਹਦੀ ਕਲਾ ਵਿਚ ਆਪਣਾ ਯੋਗਦਾਨ ਪਾਉਣ ਬਦਲੇ ਵਿਸ਼ੇਸ਼ ਸਨਮਾਨ ਕੀਤਾ ਗਿਆ ਤਾਂ ਕਿ ਬੱਚੇ ਇਨ੍ਹਾਂ ਨੂੰ ਆਪਣਾ ਪ੍ਰੇਰਨਾ-ਸ੍ਰੋਤ ਮੰਨ ਕੇ ਇਨ੍ਹਾਂ ਵਾਂਗ ਹੀ ਪੰਥ ਦੀ ਚੜ੍ਹਦੀ ਕਲਾ ਵਿਚ ਸਰਗਰਮ ਹੋ ਸਕਣ। ਇਨ੍ਹਾਂ ਵਿਸ਼ੇਸ਼ ਸ਼ਖ਼ਸੀਅਤਾਂ ਨੂੰ ੧੦੦੦੦੦/- ਰੁਪਏ ਦੀ ਰਾਸ਼ੀ, ਸਨਮਾਨ ਚਿੰਨ੍ਹ ਅਤੇ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਭਾਈ ਹਰੀ ਸਿੰਘ ਜੀ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਬਾਰੇ ਜਾਣਕਾਰੀ ਦਿੰਦਿਆਂ ਮੀਤ ਸਕੱਤਰ ਸ. ਅੰਗਰੇਜ਼ ਸਿੰਘ ਨੇ ਦੱਸਿਆ, "ਗੁਰੂ ਪੰਥ ਦੀ ਸਤਿਕਾਰਤ ਸ਼ਖ਼ਸੀਅਤ ਭਾਈ ਹਰੀ ਸਿੰਘ ਜੀ, ਸਾਬਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਗੁਰੂ ਘਰ ਤੋਂ ਵਰੋਸਾਈ ਹੋਈ ਸ਼ਖ਼ਸੀਅਤ ਹਨ। ਭਾਈ ਸਾਹਿਬ ਜੀ ਦਾ ਜਨਮ ੦੨ ਜਨਵਰੀ, ੧੯੨੪ ਈ: ਨੂੰ ਹੋਇਆ। ਗੁਰਬਾਣੀ, ਗੁਰਮਤਿ ਵਿਚਾਰਧਾਰਾ ਦੀ ਗੁੜ੍ਹਤੀ ਲੈ ਕੇ ਪੈਦਾ ਹੋਏ ਭਾਈ ਸਾਹਿਬ ਭਾਈ ਹਰੀ ਸਿੰਘ ਜੀ ਨੇ ਸਕੂਲੀ ਵਿੱਦਿਆ ਰਾਵਲਪਿੰਡੀ ਤੋਂ ਪ੍ਰਾਪਤ ਕੀਤੀ। ਕੀਰਤਨ ਦੀ ਲਗਨ ਤੇ ਮੂਲ ਸਿੱਖਿਆ ਭਾਈ ਸਾਹਿਬ ਜੀ ਨੇ ਆਪਣੇ ਸਤਿਕਾਰਤ ਪਿਤਾ ਭਾਈ ਤਾਰਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਗੁਰਬਾਣੀ ਪ੍ਰਤੀ ਸ਼ਰਧਾ ਸਤਿਕਾਰ ਭਾਵਨਾ ਕਰਕੇ ਭਾਈ ਸਾਹਿਬ ਗਿਆਨੀ ਮਾਨ ਸਿੰਘ ਜੀ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨਾਲ ਸਹਾਇਕ ਰਾਗੀ ਦੇ ਤੌਰ 'ਤੇ ਸੇਵਾ ਨਿਭਾਉਂਦੇ ਰਹੇ ਹਨ। ਇਨ੍ਹਾਂ ਦੀ ਸੇਵਾ ਤੋਂ ਪ੍ਰਭਾਵਿਤ ਹੋ ਕੇ ੧੯੫੦ ਈ: ਵਿਚ ਇਨ੍ਹਾਂ ਨੂੰ ਜਥੇਦਾਰ ਰਾਗੀ ਨਿਯੁਕਤ ਕਰ ਦਿੱਤਾ ਗਿਆ। ਭਾਈ ਹਰੀ ਸਿੰਘ ਨੇ ੫੫ ਸਾਲ ਤੋਂ ਵੱਧ ਸਮਾਂ ਪੂਰੀ ਤਨਦੇਹੀ ਨਾਲ ਸੇਵਾ ਨਿਭਾਈ।"*

*ਭਾਈ ਜਸਵੰਤ ਸਿੰਘ ਜੀ ਸਾਬਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਬਾਰੇ ਜਾਣਕਾਰੀ ਦਿੰਦਿਆਂ ਮੀਤ ਸਕੱਤਰ ਸ. ਭੁਪਿੰਦਰਪਾਲ ਸਿੰਘ ਨੇ ਦੱਸਿਆ, "ਅਖੰਡ ਕੀਰਤਨ ਦੇ ਸੋਮੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਿਰੰਤਰ ੪੭ ਸਾਲ ਕੀਰਤਨ ਕਰਨ ਵਾਲੀ ਸ਼ਖ਼ਸੀਅਤ ਹਜ਼ੂਰੀ ਰਾਗੀ ਭਾਈ ਜਸਵੰਤ ਸਿੰਘ ਪ੍ਰਸਿੱਧ ਕੀਰਤਨੀਏ ਹਨ। ਇਨ੍ਹਾਂ ਦਾ ਜਨਮ ੧੯੪੨ ਈ: ਵਿਚ ਜ਼ਿਲ੍ਹਾ ਲਾਇਲਪੁਰ ਵਿਚ ਪ੍ਰਸਿੱਧ ਕੀਰਤਨੀਏ ਭਾਈ ਪਿਆਰਾ*

ਸਿੰਘ ਜੀ ਦੇ ਘਰ ਹੋਇਆ। ਇਹ ਉਨ੍ਹਾਂ ਦੇ ਨਾਲ ਹੀ ੧੦ ਸਾਲ ਸਹਾਇਕ ਰਾਗੀ ਵਜੋਂ ਸੇਵਾ ਕਰਦੇ ਰਹੇ। ਭਾਈ ਜਸਵੰਤ ਸਿੰਘ ਜੀ ਦੇ ਕੀਰਤਨ ਵਿਚ ਸ਼ਬਦਾਂ ਦੀ ਪ੍ਰਮਾਣਿਕਤਾ ਸਹਿਜ ਸਪੱਸ਼ਟ ਹੈ। ਕੀਰਤਨ ਸ਼ੈਲੀ ਦੇ ਪ੍ਰੰਪਰਾਗਤ ਰਾਗਾਂ ਦੀ ਮਧੁਰਤਾ ਅਤੇ ਮੌਲਿਕਤਾ ਇਨ੍ਹਾਂ ਦੇ ਜੀਵਨ ਦਾ ਵੱਡਾ ਗੁਣ ਹੈ।"

ਤੀਸਰੀ ਵਿਸ਼ੇਸ਼ ਸਨਮਾਨਿਤ ਸ਼ਖ਼ਸੀਅਤ ਡਾ. ਕ੍ਰਿਪਾਲ ਸਿੰਘ ਜੀ ਚੰਡੀਗੜ੍ਹ ਬਾਰੇ ਮੀਤ ਸਕੱਤਰ ਸ. ਗੁਰਚਰਨ ਸਿੰਘ ਜੀ ਘਰਿੰਡਾ ਨੇ ਦੱਸਿਆ, "ਡਾ. ਕ੍ਰਿਪਾਲ ਸਿੰਘ ਜੀ ਦਾ ਜਨਮ ੧੯੨੪ ਈ: ਵਿਚ ਗੁਜਰਾਂਵਾਲਾ (ਪਾਕਿਸਤਾਨ) ਵਿਖੇ ਹੋਇਆ। ਡਾ. ਕ੍ਰਿਪਾਲ ਸਿੰਘ ਭਾਰਤ ਦੇ ਆਧੁਨਿਕ ਅਤੇ ਮੱਧਕਾਲੀਨ ਇਤਿਹਾਸ ਵਿਚ ਯੋਗਦਾਨ ਪਾਉਣ ਵਾਲੇ ਇਤਿਹਾਸਕਾਰ ਹਨ। ਇਨ੍ਹਾਂ ਦਾ ਬਾਖ਼ੂਬ ਦਿਲਚਸਪੀ ਖੇਤਰ 'ਪੰਜਾਬ ਦਾ ਇਤਿਹਾਸ ਅਤੇ ਸਿੱਖ ਇਤਿਹਾਸ ਹੈ'। ਡਾ. ਕ੍ਰਿਪਾਲ ਸਿੰਘ ਜੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮੌਖਿਕ ਇਤਿਹਾਸ ਦੇ ਬਾਨੀ ਹਨ। ਪੰਜਾਬ ਦੇ ਇਤਿਹਾਸ ਅਤੇ ਸਿੱਖ ਇਤਿਹਾਸ ਤੇ ਕਲਚਰ 'ਤੇ ਕੀਤੇ ਵਿਲੱਖਣ ਕਾਰਜ ਨੂੰ ਮੁੱਖ ਰੱਖਦਿਆਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਆਪ ਨੂੰ 'ਡਾਕਟਰ ਆਫ ਲਿਟਰੇਚਰ' ਦੀ ਡਿਗਰੀ ਨਾਲ ਸਨਮਾਨਿਆ ਹੈ। ਹੁਣ ਇਹ ਧਰਮ ਪ੍ਰਚਾਰ ਕਮੇਟੀ ਵੱਲੋਂ ਚੰਡੀਗੜ੍ਹ ਵਿਖੇ ਰਹਿ ਕੇ ਸਿੱਖ ਸਰੋਤ ਇਤਿਹਾਸਿਕ ਗ੍ਰੰਥ ਪ੍ਰੋਜੈਕਟ ਵਿਚ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਸੰਪਾਦਨਾ ਦਾ ਕਾਰਜ ਕਰ ਰਹੇ ਹਨ। ਇਨ੍ਹਾਂ ਨੇ ਸਤਵੀਂ ਪਾਤਸ਼ਾਹੀ ਤਕ ਦੇ ਇਤਿਹਾਸ ਦੀਆਂ ਚੌਦਾਂ ਜਿਲਦਾਂ ਤਕ ਕਾਰਜ ਮੁਕੰਮਲ ਕਰ ਲਿਆ ਹੈ।"

ਇਸ ਮੌਕੇ 'ਤੇ ਪੰਥ ਪ੍ਰਸਿੱਧ ਵਿਦਵਾਨਾਂ ਤੋਂ ਲੇਖ ਲਿਖਵਾ ਕੇ 'ਸਿੱਖ ਦੀ ਪਹਿਚਾਣ ਤੇ ਸ਼ਾਨ-ਦਸਤਾਰ' ਵਿਸ਼ੇ ਉੱਪਰ ਖੋਜ ਭਰਪੂਰ ਸੁੰਦਰ ਸੋਵੀਨਰ ਧਰਮ ਪ੍ਰਚਾਰ ਕਮੇਟੀ ਵੱਲੋਂ ਤਿਆਰ ਕੀਤਾ ਗਿਆ। ਇਸ ਸੋਵੀਨਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਨੇ ਲੋਕ ਅਰਪਣ ਕੀਤਾ। ਇਸ ਸਮੇਂ ਪੰਥ ਦੀਆਂ ਸਿਰਮੌਰ ਹਸਤੀਆਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਕਰਨੈਲ ਸਿੰਘ ਪੰਜੋਲੀ ਅੰਤ੍ਰਿੰਗ ਮੈਂਬਰ, ਸ. ਅਮਰਜੀਤ ਸਿੰਘ, ਪ੍ਰਿੰ. ਸੁਰਿੰਦਰ ਸਿੰਘ, ਜਥੇ: ਰਵਿੰਦਰ ਸਿੰਘ ਖਾਲਸਾ, ਜਥੇ: ਕਸ਼ਮੀਰ ਸਿੰਘ ਬਰਿਆਰ, ਜਥੇ: ਅਮਰੀਕ ਸਿੰਘ ਸ਼ਾਹਪੁਰ, ਬੀਬੀ ਜੋਗਿੰਦਰ ਕੌਰ, ਜਥੇ: ਗੁਰਨਾਮ ਸਿੰਘ, ਬੀਬੀ ਗੁਰਿੰਦਰ ਕੌਰ ਭੋਲੂਵਾਲਾ, ਜਥੇ: ਅਮਰੀਕ ਸਿੰਘ ਕੋਟਸ਼ਮੀਰ, ਸ. ਗੁਰਰਿੰਦਰ ਸਿੰਘ ਗੋਗੀ, ਜਥੇ: ਦਲਜੀਤ ਸਿੰਘ, ਮਾਸਟਰ ਜਗੀਰ ਸਿੰਘ ਸਾਰੇ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਮਨਜੀਤ ਸਿੰਘ ਨਿੱਜੀ ਸਕੱਤਰ, ਪ੍ਰਿੰਸੀਪਲ ਬਲਵਿੰਦਰ ਸਿੰਘ ਅਤੇ ਡਾ. ਇੰਦਰਜੀਤ ਸਿੰਘ ਗੋਗੋਆਣੀ ਹਾਜ਼ਰ ਸਨ। ■

# ਦਸਮੇਸ਼ ਪਿਤਾ, ਖਿਦਰਾਣੇ ਦੀ ਢਾਬ ਅਤੇ ਜਮਹੂਰੀ ਪੈਗ਼ਾਮ

*-ਸ. ਜੀ.ਕੇ.ਸਿੰਘ**

*ਡਿਪਟੀ ਕਮਿਸ਼ਨਰ, ਜ਼ਿਲ੍ਹਾ ਪਟਿਆਲਾ*

ਸਧਾਰਨ ਮਨੁੱਖਾਂ ਦੀ ਪਛਾਣ ਕਿਸੇ ਸਥਾਨ ਦੇ ਨਾਲ ਜੁੜਨ ਕਰਕੇ ਹੁੰਦੀ ਹੈ ਪਰ ਪਰਮ-ਮਨੁੱਖ ਆਪਣੇ ਲਾਸਾਨੀ ਕਾਰਨਾਮਿਆਂ ਕਾਰਨ ਜਿਹੜੀਆਂ ਥਾਵਾਂ ਨਾਲ ਜੁੜਦੇ ਹਨ ਉਨ੍ਹਾਂ ਨੂੰ ਪੂਜਣਯੋਗ ਬਣਾ ਜਾਂਦੇ ਹਨ। ਇਹ ਇਤਿਹਾਸ ਹੀ ਫੈਸਲਾ ਕਰਦਾ ਹੈ ਕਿ ਕਿਨ੍ਹਾਂ ਨੂੰ ਨਾਇਕ ਦੇ ਤੌਰ 'ਤੇ ਜਾਣਿਆ ਜਾਣਾ ਹੈ ਅਤੇ ਕਿਨ੍ਹਾਂ ਨੂੰ ਖਲਨਾਇਕ ਦੇ ਤੌਰ 'ਤੇ। ਤਵਾਰੀਖ਼ ਕੇਵਲ ਭੂਤਕਾਲ ਵਿਚ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਹੀ ਨਹੀਂ ਬਲਕਿ ਸੂਰਬੀਰ ਯੋਧਿਆਂ ਅਤੇ ਸਮਾਜ ਨੂੰ ਨਵੀਂ ਦਿਸ਼ਾ ਅਤੇ ਦਸ਼ਾ ਦੇਣ ਵਾਲੀਆਂ ਸ਼ਖ਼ਸੀਅਤਾਂ ਦੀ ਜਦੋ-ਜਹਿਦ ਅਤੇ ਕਠਿਨ ਪ੍ਰੀਖਿਆ ਦੀ ਸਾਖਸ਼ਾਤ ਤਸਵੀਰ ਵੀ ਹੁੰਦੀ ਹੈ। ਜੇ ਕਿਹਾ ਜਾਵੇ ਕਿ ਸਮਾਜ ਦਾ ਵਿਕਾਸ ਹੀ ਉਨ੍ਹਾਂ ਥੋੜੇ ਜਿੰਨੇ ਜੁਝਾਰੂ ਤਿਆਗੀ ਅਤੇ ਸ਼ੁਭਕਰਮਨ ਦਾ ਝੰਡਾ ਚੁੱਕਣ ਅਤੇ ਆਮ ਲੋਕਾਂ ਨਾਲੋਂ ਵੱਖਰੇ ਮਾਰਗ 'ਤੇ ਚੱਲਣ ਵਾਲਿਆਂ ਕਰਕੇ ਹੁੰਦਾ ਹੈ ਤਾਂ ਇਸ ਵਿਚ ਕੋਈ ਅਤਿ ਕਥਨੀ ਨਹੀਂ। ਘਸੇ-ਪਿਟੇ ਰਸਤਿਆਂ 'ਤੇ ਚੱਲਣਾ ਅਤੇ ਸਥਾਪਨਾ ਪੱਖੀ ਹੋਣਾ ਤਾਂ ਆਮ ਲੋਕਾਂ ਦਾ ਰੁਝਾਨ ਹੁੰਦਾ ਹੈ। ਭਵਿੱਖ ਵਿਚ ਦੂਰ ਤਕ ਵੇਖਣਾ ਅਤੇ ਆਦਰਸ਼ ਸਮਾਜ ਦੀ ਸਥਾਪਨਾ ਲਈ ਲੋਕਾਂ ਨੂੰ ਲਾਮਬੰਦ ਕਰਨਾ ਇਕ ਦੂਰ-ਅੰਦੇਸ਼ ਪੈਗ਼ੰਬਰ ਅਤੇ ਰਹਿਬਰ ਦੇ ਹਿੱਸੇ ਹੀ ਹੁੰਦਾ ਹੈ। ਪੈਗ਼ੰਬਰਾਂ ਦੀ ਛੋਹ ਨਾਲ ਆਮ ਸਥਾਨ ਪਵਿੱਤਰ ਅਤੇ ਮੁਕੱਦਸ ਸਥਾਨਾਂ ਵਿਚ ਬਦਲ ਜਾਂਦੇ ਹਨ। ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਵਿਚ ਜਨਮ ਨਾ ਲੈਂਦੇ ਤਾਂ ਇਸ ਨੇ ਕਿਵੇਂ ਨਨਕਾਣਾ ਸਾਹਿਬ ਬਣਨਾ ਸੀ। ਵਲੀ ਕੰਧਾਰੀ ਦੀ ਹਉਮੈ ਅਤੇ ਕੁਦਰਤ ਵੱਲੋਂ ਬਖ਼ਸ਼ੇ ਪਾਣੀ ਦੇ ਸਰੋਤ ਦਾ ਇਜਾਰੇਦਾਰ ਸਮਝਣ ਵਾਲੇ ਨੂੰ ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਦਰਤੀ ਸਰੋਤਾਂ ਦੀ ਸਾਂਝੀ ਮਲਕੀਅਤ ਦਾ ਸਬਕ ਨਾ ਸਿਖਾਇਆ ਹੁੰਦਾ ਤਾਂ ਦੂਰ-ਦੁਰਾਡੇ ਦੇ ਖੁਸ਼ਕ ਪਹਾੜਾਂ ਨੂੰ ਪੰਜਾ ਸਾਹਿਬ ਦਾ ਨਾਂ ਕਿਵੇਂ ਮਿਲਦਾ। ਇਹ ਪਰਮ ਮਨੁੱਖਾਂ ਦੀ ਅਪਾਰ ਬਖ਼ਸ਼ਿਸ਼ ਹੁੰਦੀ ਹੈ ਕਿ ਉਨ੍ਹਾਂ ਵੱਲੋਂ ਆਮ ਸਥਾਨਾਂ ਅਤੇ ਵਿਅਕਤੀਆਂ ਨੂੰ ਆਪਣੀ ਰੱਬੀ ਮਿਹਰ ਸਦਕਾ ਨਵੀਂ ਸ਼ਕਲ ਅਤੇ ਨਵਾਂ ਰੁਤਬਾ ਦਿੱਤਾ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਨਮ ਤੋਂ ਬਾਅਦ ਪੰਜਾਬ ਵਿਚ ੧੭੦੪ ਈ: ਤਕ ਬਹੁਤ ਸਮਾਂ ਸ਼ਿਵਾਲਿਕ ਪਹਾੜੀਆਂ ਦੇ ਨੇੜੇ-ਤੇੜੇ ਬਿਤਾਇਆ, ਜਿਸ ਦਾ

*\#੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੭੬੩੨*

ਮੁੱਖ ਕੇਂਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਸਥਾਪਿਤ ਸ੍ਰੀ ਅਨੰਦਪੁਰ ਸਾਹਿਬ ਸੀ। ਇੱਥੇ ਹੀ ੧੬੯੯ ਈ: ਵਿਚ ਬਹੁਤ ਦੂਰ-ਅੰਦੇਸ਼ੀ ਅਤੇ ਯੋਜਨਾਬੱਧ ਢੰਗ ਨਾਲ ਉਨ੍ਹਾਂ ਇਕ ਵਿਸ਼ਾਲ ਇਕੱਠ ਕਰ ਕੇ ਜ਼ੁਲਮ ਖ਼ਿਲਾਫ਼ ਲੜਨ ਲਈ ਜਾਤ-ਪਾਤ, ਊਚ-ਨੀਚ, ਰੰਗ-ਭੇਦ ਤੋਂ ਰਹਿਤ ਇਕ ਨਵੀਂ ਆਦਰਸ਼ ਜਮਾਤ ਕਾਇਮ ਕੀਤੀ, ਜਿਸ ਨੇ ਪੰਜਾਬ ਅਤੇ ਹਿੰਦੁਸਤਾਨ ਦੇ ਇਤਿਹਾਸ ਨੂੰ ਨਵਾਂ ਮੋੜ ਦਿੱਤਾ। ੧੭੭੬ ਈ: ਦੀ ਅਮਰੀਕਾ ਦੀ ਅਜ਼ਾਦੀ ਦੀ ਲੜਾਈ ਵਿਚ ਦਰਜ ਅਜ਼ਾਦੀ, ਸਮਾਨਤਾ ਅਤੇ ਭਾਈਚਾਰੇ ਦੇ ਸਿਧਾਂਤ ਨੂੰ ਪੌਣੀ ਸਦੀ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਨਸ਼ਰ ਕੀਤਾ ਗਿਆ। ਖਾਲਸਾ ਪੰਥ ਦੀ ਸਥਾਪਨਾ ਵਾਲੀ ਵੈਸਾਖੀ ਦਾ ਇਤਿਹਾਸਕਾਰਾਂ ਵੱਲੋਂ ਦੱਸਿਆ ਗਿਆ ੮੦ ਹਜ਼ਾਰ ਦਾ ਇਕੱਠ ਸ਼ਾਇਦ ਦੁਨੀਆ ਭਰ ਵਿਚ ਪਹਿਲਾ ਅਜਿਹਾ ਇਕੱਠ ਹੋਵੇਗਾ ਜਿੱਥੇ ਸਭ ਮਜ਼੍ਹਬਾਂ, ਕੌਮਾਂ, ਬਰਾਦਰੀਆਂ, ਜਾਤਾਂ ਅਤੇ ਭੂਗੋਲਿਕ ਖਿੱਤੇ ਦੇ ਲੋਕ ਇਕੱਠੇ ਬੈਠੇ ਹੋਣ ਅਤੇ ਉਸ ਇਕੱਠ ਵਿੱਚੋਂ ਸਵਾਧੀਨਤਾ, ਸਮਾਨਤਾ ਦਾ ਲੋਕ-ਤੰਤਰਿਕ ਢਾਂਚਾ ਇਉਂ ਉਭਰਿਆ ਜਿਵੇਂ ਇਹ ਕੋਈ ਰੱਬੀ ਕ੍ਰਿਸ਼ਮਾ ਵਾਪਰਿਆ ਹੋਵੇ। ਸ੍ਰੀ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਸਾਮੰਤਵਾਦੀ ਲੋਕ ਅਜਿਹਾ ਲੋਕ-ਤੰਤਰਿਕ ਕ੍ਰਿਸ਼ਮਾ ਦੇਖ ਕੇ ਸਾਜ਼ਿਸ਼ੀ ਗੋਂਦਾਂ ਗੁੰਦਣ ਲੱਗੇ। ਦਿੱਲੀ ਦੀ ਮੁਗ਼ਲ ਹਕੂਮਤ ਨਾਲ ਨਾਪਾਕ ਸੰਬੰਧ ਬਣਾ ਕੇ ਦਸਮ ਗੁਰੂ ਨੂੰ ਆਪਣਾ ਸ੍ਰੀ ਅਨੰਦਪੁਰ ਸਾਹਿਬ ਦਾ ਕੇਂਦਰ ਛੱਡਣ ਲਈ ਜ਼ੋਰ ਪਾਉਣ ਲੱਗੇ। ਇਹੀ ਨਹੀਂ ਹੋਇਆ ਸਗੋਂ ਸਥਾਨਕ ਲੋਕਾਂ ਨੂੰ ਡਰਾਇਆ ਵੀ ਐਨਾ ਗਿਆ ਕਿ ਸਰਦੇ-ਪੁੱਜਦੇ ਰੋਪੜ ਦੇ ਰੰਗੜਾਂ ਅਤੇ ਹੋਰ ਜਾਗੀਰਦਾਰਾਂ ਵੱਲੋਂ ਵੀ ਗੁਰੂ ਸਾਹਿਬ ਦੀ ਸਹਾਇਤਾ ਕਰਨ ਤੋਂ ਹੱਥ ਪਿੱਛੇ ਖਿੱਚ ਲਿਆ। ਅਜਿਹੀ ਹਾਲਤ ਵਿਚ ਚਮਕੌਰ ਦੀ ਗੜ੍ਹੀ ਦੀ ਇਤਿਹਾਸਿਕ ਜੰਗ ਉਪਰੰਤ ਗੁਰੂ ਸਾਹਿਬ ਮਾਛੀਵਾੜੇ, ਰਾਏਕੋਟ, ਕੋਟਕਪੂਰਾ ਹੁੰਦੇ ਹੋਏ ਮੁਗ਼ਲ ਹਕੂਮਤ ਦੇ ਸਥਾਨਕ ਸੂਬਾ-ਸਰਹੰਦ ਨਾਲ ਫੈਸਲਾਕੁੰਨ ਲੜਾਈ ਲਈ ਖਿਦਰਾਣੇ ਦੀ ਢਾਬ 'ਤੇ ਪਹੁੰਚੇ। ਗੁਰੂ ਸਾਹਿਬ ਦੀ ਇਸ ੧੪ਵੀਂ ਅਤੇ ਆਖਰੀ ਲੜਾਈ ਵਿਚ ਭਾਈ ਮਹਾਂ ਸਿੰਘ ਅਤੇ ਮਾਤਾ ਭਾਗ ਕੌਰ ਦੀ ਅਗਵਾਈ ਵਿਚ ੪੦ ਮੁਕਤਿਆਂ ਦੇ ਸ਼ਹੀਦ ਹੋਣ ਨੇ ਖਿਦਰਾਣੇ ਦੀ ਇਕ ਸਧਾਰਨ ਢਾਬ ਨੂੰ ਸ੍ਰੀ ਮੁਕਤਸਰ ਸਾਹਿਬ ਵਿਚ ਬਦਲ ਦਿੱਤਾ। ਇਹ ਵੀ ਦੁਨੀਆ ਦੇ ਸਾਰੇ ਜੰਗਾਂ ਦੇ ਇਤਿਹਾਸ ਵਿਚ ਇਕ ਮਿਸਾਲ ਸੀ ਕਿ ਇੰਨੀ ਵੱਡੀ ਹਕੂਮਤ ਦੀ ਫੌਜ ਵਿਰੁੱਧ ਕੁਝ ਸੈਂਕੜੇ ਸ਼ਰਧਾਵਾਨ ਅਤੇ ਜੁਝਾਰੂ ਸਿੱਖਾਂ ਨੇ ਮੁਕਾਬਲਾ ਹੀ ਨਹੀਂ ਕੀਤਾ ਸਗੋਂ ਆਪਣੀਆਂ ਸ਼ਹਾਦਤਾਂ ਨਾਲ ਮੈਦਾਨ ਵੀ ਫਤਿਹ ਕੀਤਾ। ਜੇਤੂ ਸੈਨਾ ਦੇ ਮੁਖੀ ਵਜੋਂ ਗੁਰੂ ਸਾਹਿਬ ਨੇ ਆਪਣੇ ਸ਼ਹੀਦ ਅਤੇ ਆਖਰੀ ਸਾਹ ਲੈਂਦੇ ਸਿਪਾਹੀਆਂ ਨੂੰ ਚੁੱਕ ਕੇ ਆਪਣੀ ਬੁੱਕਲ ਵਿਚ ਦਸ ਹਜ਼ਾਰੀ ਵੀਹ ਹਜ਼ਾਰੀ ਦੇ ਖ਼ਿਤਾਬ ਦਿੱਤੇ। ਇਸੇ ਜੰਗ ਵਿਚ ਭਾਈ ਮਹਾਂ ਸਿੰਘ ਦੀ ਬੇਨਤੀ 'ਤੇ ਉਹ ਬੇਦਾਵਾ

ਵੀ ਪਾੜਿਆ ਜਿਹੜਾ ਉਨ੍ਹਾਂ ਨੇ ਬੇਮੁਖ ਹੋ ਕੇ ਗੁਰੂ ਸਾਹਿਬ ਨੂੰ ਲਿਖ ਕੇ ਦਿੱਤਾ ਸੀ। ਵਰਣਨਯੋਗ ਹੈ ਕਿ ਬੇਮੁਖ ਹੋਏ ਇਹ ੪੦ ਸਿੰਘ ਮਾਤਾ ਭਾਗ ਕੌਰ ਜੀ ਦੀ ਪ੍ਰੇਰਨਾ ਅਤੇ ਅਗਵਾਈ ਥੱਲੇ ਮਾਝੇ 'ਚੋਂ ਦੁਬਾਰਾ ਫਿਰ ਗੁਰੂ ਦੀ ਸ਼ਰਨ ਵਿਚ ਖਿਦਰਾਣੇ ਦੀ ਢਾਬ ਵਾਲੀ ਲੜਾਈ ਵਿਚ ਸ਼ਾਮਲ ਹੋਏ।

ਖਿਦਰਾਣੇ ਦੀ ਢਾਬ ਦੀ ਉਪਰੋਕਤ ਵਰਣਿਤ ਜੰਗ ਦੀ ਸਮਾਪਤੀ ਉਪਰੰਤ ੪੦ ਮੀਲ ਦੂਰੋਂ ਬਠਿੰਡੇ ਤੋਂ ਕੁਝ ਲੋਕ ਆਪਣੀ ਬੇਨਤੀ ਲੈ ਕੇ ਗੁਰੂ ਸਾਹਿਬ ਪਾਸ ਹਾਜ਼ਰ ਹੋਏ। ਇਹ ਲੋਕ ਸਮਾਜਿਕ ਅਤੇ ਆਰਥਿਕ ਜ਼ੁਲਮ ਤੋਂ ਇੰਨੇ ਭੈਭੀਤ ਸਨ ਕਿ ਉਨ੍ਹਾਂ ਗੁਰੂ ਸਾਹਿਬ ਨੂੰ ਬਠਿੰਡੇ ਪਧਾਰਣ ਲਈ ਅਤੇ ਉਨ੍ਹਾਂ ਦੇ ਕਸ਼ਟ ਦੂਰ ਕਰਨ ਲਈ ਬੇਨਤੀ ਕੀਤੀ। ਵਰਣਨਯੋਗ ਹੈ ਕਿ ਬਠਿੰਡਾ ਉਸ ਵਕਤ ਉੱਚੇ ਟਿੱਬੇ 'ਤੇ ਬਣੇ ਪੁਰਾਣੇ ਕਿਲ੍ਹੇ ਦੇ ਆਲੇ-ਦੁਆਲੇ ਵੱਸਿਆ ਇਕ ਛੋਟਾ ਜਿਹਾ ਨਗਰ ਸੀ। ਦਿੱਲੀ ਤੋਂ ਲਾਹੌਰ ਦਾ ਪੁਰਾਣਾ ਰਸਤਾ ਬਠਿੰਡਾ ਅਤੇ ਸਰਸਾ ਰਾਹੀਂ ਹੋਣ ਕਾਰਨ ਇਹ ਖੇਤਰ ਮੁਗ਼ਲਾਂ ਦੀ ਆਮਦ ਤੋਂ ਪਹਿਲਾਂ ਫੌਜੀ ਸੁਰੱਖਿਆ ਪੱਖੋਂ ਬੜਾ ਅਹਿਮ ਸੀ। ਸਤਵੀਂ ਸਦੀ ਵਿਚ ਉਜੈਨ ਦੇ ਰਾਜਾ ਬਿਕਰਮਾਦਿੱਤ ਦੀ ਵੰਸ਼ ਵਿੱਚੋਂ ਰਾਜਾ ਬਿਨੈਪਾਲ ਵੱਲੋਂ ਇਸ ਕਿਲ੍ਹੇ ਨੂੰ ਬਣਾਇਆ ਗਿਆ ਸੀ। ਬਾਅਦ ਵਿਚ ਇਸ ਵੰਸ਼ ਦੇ ਰਾਜਾ ਜੈਪਾਲ ਦੇ ਪੁੱਤਰ ਆਨੰਦਪਾਲ ਨੂੰ ਮਹਿਮੂਦ ਗਜ਼ਨਵੀ ਨੇ ਮਾਰ ਦਿੱਤਾ ਅਤੇ ੧੨ਵੀਂ ਸਦੀ ਦੇ ਅਖੀਰ ਤੇ ਇਸ ਦਾ ਕਬਜ਼ਾ ਮੁਹੰਮਦ ਗੌਰੀ ਦੇ ਹੱਥ ਵਿਚ ਆ ਗਿਆ। ਫਿਰ ਪ੍ਰਿਥਵੀ ਰਾਜ ਚੌਹਾਨ ਨੇ ਇਸ ਕਿਲ੍ਹੇ ਦਾ ਕਬਜ਼ਾ ਮੁਹੰਮਦ ਗੌਰੀ ਤੋਂ ਲੈ ਕੇ ਆਪਣੇ ਭਰਾ ਫੱਤਾ ਰਾਓ ਨੂੰ ਇਸ ਇਲਾਕੇ ਦਾ ਗਵਰਨਰ ਬਣਾ ਦਿੱਤਾ ਪਰੰਤੂ ਪ੍ਰਿਥਵੀ ਰਾਜ ਚੌਹਾਨ ਦੀ ਹਾਰ ਤੋਂ ਬਾਅਦ ਕੁਤਬਦੀਨ ਐਬਕ ਦਾ ਇਸ 'ਤੇ ਕਬਜ਼ਾ ਹੋ ਗਿਆ। ਹਿੰਦੁਸਤਾਨ ਦੇ ਤਖਤ ਦੇ ਰਾਜ ਕਰਨ ਵਾਲੀ ਇੱਕੋ ਇਕ ਔਰਤ ਰਜ਼ੀਆ ਸੁਲਤਾਨਾ ਜਦੋਂ ੧੨੩੬ ਈ: ਨੂੰ ਤਖਤ ਤੇ ਬੈਠੀ ਤਾਂ ਉਸ ਦੇ ਘਰੇਲੂ ਹਾਲਾਤਾਂ ਨੇ ਉਸ ਨੂੰ ਇਸ ਕਿਲ੍ਹੇ ਵਿਚ ਕੈਦ ਹੋਣ ਲਈ ਮਜਬੂਰ ਕੀਤਾ। ਤੇਰ੍ਹਵੀਂ ਸਦੀ ਵਿਚ ਕਈ ਖਾਨਦਾਨਾਂ ਦੇ ਬਾਦਸ਼ਾਹਾਂ ਨੇ ਇਸ ਕਿਲ੍ਹੇ ਰਾਹੀਂ ਇਸ ਇਲਾਕੇ 'ਤੇ ਕਬਜ਼ਾ ਕੀਤਾ। ਇਨ੍ਹਾਂ ਵਿੱਚੋਂ ਪ੍ਰਮੁੱਖ ਭੱਟੀ ਖਾਨਦਾਨ ਦੇ ਹਾਕਮ ਸਨ, ਇਸ ਕਰਕੇ ਕਿਲ੍ਹੇ ਦੇ ਆਲੇ-ਦੁਆਲੇ ਦੇ ਕਸਬੇ ਨੇ ਭਟਿੰਡਾ ਜਾਂ ਬਠਿੰਡਾ ਨਾਮ ਤਹਿਤ ਉਸਰਨਾ ਸ਼ੁਰੂ ਕੀਤਾ। ਬਹੁਤ ਦੇਰ ਤਕ ਅਫਗਾਨਾਂ ਅਤੇ ਤੁਰਕਾਂ ਵਿਚ ਆਪਸੀ ਲੜਾਈਆਂ ਹੋਣ ਕਾਰਨ ਪੱਕੇ ਤੌਰ 'ਤੇ ਇਹ ਕਿਲ੍ਹਾ ਕਿਸੇ ਦੇ ਕਬਜ਼ੇ ਵਿਚ ਨਾ ਰਹਿਣ ਕਾਰਨ ਭੂਤ ਸਥਾਨ ਬਣਿਆ ਰਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਲੋਕਾਂ ਦੀ ਫਰਿਆਦ 'ਤੇ ਇਸ ਇਲਾਕੇ ਵਿਚ ਪਹੁੰਚੇ ਤਾਂ ਕਿਲ੍ਹੇ ਤੋਂ ੫ ਕਿਲੋਮੀਟਰ ਦੂਰ ਹਾਜੀ ਰਤਨ ਦੇ ਘਰ ਆਏ। ਬ੍ਰਹਿਮੰਡੀ ਗਿਆਨ ਦੇ ਗਿਆਤਾ ਹੋਣ ਕਾਰਨ ਉਨ੍ਹਾਂ ਨੂੰ ਪਤਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਮਾਲਵੇ ਦੀ ਯਾਤਰਾ ਦੌਰਾਨ

ਹਾਜੀ ਰਤਨ ਦੇ ਘਰ ਆਏ ਸਨ। ਪਹਿਲੇ ਗੁਰੂ ਸਾਹਿਬ ਤੋਂ ਪਹਿਲਾਂ ਭਗਤ ਸ਼ੇਖ ਫਰੀਦ ਜੀ ਵੀ ਆਪਣੀ ਦਿੱਲੀ ਤੋਂ ਪਾਕਪਟਨ ਦੀ ਯਾਤਰਾ ਦੌਰਾਨ ਇੱਥੇ ਕੁਝ ਦੇਰ ਲਈ ਰੁਕੇ ਸਨ। ਇਤਿਹਾਸਕਾਰ ਦੱਸਦੇ ਹਨ ਕਿ ਹਾਜੀ ਰਤਨ ਇਕ ਨਾਮਵਰ ਸ਼ਖ਼ਸ ਅਤੇ ਰੱਬ ਨੂੰ ਯਾਦ ਕਰਨ ਵਾਲਾ ਲੋਕ-ਸੇਵਕ ਸੀ। ਭਾਵੇਂ ਉਸ ਦਾ ਜਨਮ ਖੱਤਰੀ ਘਰਾਣੇ ਵਿਚ ਹੋਇਆ ਸੀ ਪਰ ਉਹ ਆਪਣੇ ਵਪਾਰ ਅਤੇ ਕਾਰੋਬਾਰੀ ਯਾਤਰਾਵਾਂ ਦੌਰਾਨ ਮੱਕੇ ਮਦੀਨੇ ਦੇ ਠਹਿਰਾਓ ਵੇਲੇ ਇਸਲਾਮ ਦੀਆਂ ਨਸੀਅਤਾਂ ਤੋਂ ਇੰਨਾਂ ਪ੍ਰਭਾਵਿਤ ਹੋਇਆ ਕਿ ਉਹ ਸਧਾਰਨ ਰਤਨ ਪਾਲ ਤੋਂ ਹਾਜੀ ਰਤਨ ਬਣ ਗਿਆ। ਹਾਜੀ ਰਤਨ ਦਾ ਸਮਾਂ ੯ਵੀਂ ੧੦ਵੀਂ ਸਦੀ ਦਾ ਹੈ। ਇਸਲਾਮ ਮੱਤ ਦੇ ਪ੍ਰਚਾਰ ਵਿਚ ਉਨ੍ਹਾਂ ਆਪਣਾ ਪੂਰਾ ਜੀਵਨ ਲਾ ਦਿੱਤਾ ਅਤੇ ਇੱਥੇ ਹੀ ਆਪਣਾ ਚੋਲਾ ਛੱਡਿਆ। ੧੨੩੯ ਈ: ਵਿਚ ਜਦ ਰਜ਼ੀਆ ਸੁਲਤਾਨ ਨੂੰ ਬਾਗੀ ਤੁਰਕ ਅਮੀਰਾਂ ਨੇ ਬਠਿੰਡੇ ਦੇ ਕਿਲ੍ਹੇ ਵਿਚ ਕੈਦ ਕਰ ਲਿਆ ਸੀ ਤਾਂ ਉਸ ਨੇ ਕੈਦ ਦੌਰਾਨ ਇੱਕੋ ਖਾਹਿਸ਼ ਜਾਹਿਰ ਕੀਤੀ ਸੀ ਕਿ ਉਸ ਨੂੰ ਉਸ ਦੇ ਹੱਥੀਂ ਉਸਾਰੀ ਹਾਜੀ ਰਤਨ ਦੇ ਮਕਬਰੇ ਦੀ ਥਾਂ ਵਾਲੀ ਮਸੀਤ ਵਿਚ ਜੁਮਾਂ ਨਮਾਜ਼ ਪੜ੍ਹਨ ਦੀ ਆਗਿਆ ਹੋਵੇ। ੨੧ ਜੂਨ ਨੂੰ ਹਾਜੀ ਰਤਨ ਦੇ ਘਰ ਪਹੁੰਚ ਕੇ ਗੁਰੂ ਸਾਹਿਬ ਨੇ ਉੱਥੇ ਹਾਜ਼ਰ ਦੁਖੀ ਲੋਕਾਂ ਨੂੰ ਸੰਗਠਿਤ ਹੋ ਕੇ ਸੱਚ ਅਤੇ ਨਿਆਂ ਖਾਤਰ ਜ਼ਾਲਮ ਅਤੇ ਆਪਹੁਦਰੇ ਰਾਜ ਪ੍ਰਬੰਧਾਂ ਨੂੰ ਢਹਿ-ਢੇਰੀ ਕਰਨ ਲਈ ਤਿਆਰ ਹੋਣ ਦਾ ਸੱਦਾ ਦਿੱਤਾ। ਮੁਕਤਸਰ ਦੀ ਜੰਗ ਤੋਂ ਬਾਅਦ ਗੁਰੂ ਸਾਹਿਬ ਵੱਲੋਂ ਮੁੱਖ ਰੂਪ ਵਿਚ ਦੋ ਉਦੇਸ਼ ਪ੍ਰਾਥਮਿਕ ਰੂਪ ਵਿਚ ਲਏ ਸਨ। ਪਹਿਲਾ ਨਿਰਦਈ ਅਤੇ ਜ਼ਾਲਮ ਰਾਜ ਦਾ ਖਾਤਮਾ ਦੂਸਰਾ ਸਿੱਖ ਧਰਮ ਦੇ ਪ੍ਰਚਾਰ ਨੂੰ ਤੇਜ਼ ਕਰਨਾ। ਵਾਸਤਵ ਵਿਚ ਉਹ ਜ਼ੁਲਮ ਤੋਂ ਸਤਾਏ ਆਮ ਲੋਕਾਂ ਨੂੰ ਆਪਣੀ ਉਸ ਦੂਰ-ਦ੍ਰਿਸ਼ਟੀ ਵਾਲੀ ਨੀਤੀ ਵਿਚ ਸ਼ਾਮਲ ਕਰਨਾ ਚਾਹੁੰਦੇ ਸਨ ਜਿਹੜੀ ਜ਼ਾਲਮ ਹਕੂਮਤ ਨੂੰ ਜਲਦੀ ਢਹਿ-ਢੇਰੀ ਕਰਨ ਲਈ ਕਾਮਯਾਬ ਹੋਵੇ। ਕਿਲ੍ਹੇ ਵਿਚ ਗੁਰੂ ਸਾਹਿਬ ਦੇ ਠਹਿਰਾਓ ਦਾ ਇਕ ਹੋਰ ਪੱਖ ਇਹ ਵੀ ਸੀ ਕਿ ਉਨ੍ਹਾਂ ਲੋਕਾਂ ਨੂੰ ਆਪਣੀ ਅਗਿਆਨਤਾ ਅਤੇ ਲਾਚਾਰੀ ਨੂੰ ਖਤਮ ਕਰਨ ਲਈ ਵਿੱਦਿਆ ਪ੍ਰਾਪਤ ਕਰਨ ਵਾਲੇ ਪਾਸੇ ਪ੍ਰੇਰਿਤ ਕੀਤਾ। ਉਨ੍ਹਾਂ ਸੰਦੇਸ਼ ਦਿੱਤਾ ਕਿ ਓਹੀ ਕੌਮ ਜ਼ਾਲਮ ਰਾਜ ਪ੍ਰਬੰਧ ਦਾ ਡਟ ਕੇ ਮੁਕਾਬਲਾ ਕਰ ਸਕਦੀ ਹੈ ਜਿਹੜੀ ਸਿੱਖਿਅਤ ਅਤੇ ਜ਼ਬਤ ਵਿਚ ਹੋਵੇ। ਉਨ੍ਹਾਂ ਇਹ ਵੀ ਪੇਸ਼ੀਨਗੋਈ ਕੀਤੀ ਕਿ ਭਵਿੱਖ ਦਾ ਸਮਾਜ ਅਤੇ ਰਾਜਨੀਤਿਕ ਪ੍ਰਣਾਲੀਆਂ ਸਮਾਨਤਾ ਅਤੇ ਭਾਈਚਾਰਕ ਸੱਭਿਆਚਾਰ 'ਤੇ ਆਧਾਰਿਤ ਹੋਣਗੀਆਂ। ਇਹ ਉਨ੍ਹਾਂ ਦੀ ਖਾਲਸਾਈ ਅਤੇ ਜਮਹੂਰੀਅਤ ਸੋਚ ਦਾ ਹੀ ਨਤੀਜਾ ਸੀ ਕਿ ਉਨ੍ਹਾਂ ਤਲਵੰਡੀ ਸਾਬੋ ਪਹੁੰਚ ਕੇ ਭਾਈ ਡੱਲੇ ਦੀ ਹਵੇਲੀ ਵਿਚ ਠਹਿਰਾਓ ਕਰਨ ਦੀ ਥਾਂ ਆਪਣੇ ਸੱਚੇ-ਸੁੱਚੇ ਸੇਵਕਾਂ ਵਿਚ ਆਪਣੇ ਰਹਿਣ ਦਾ ਇੰਤਜ਼ਾਮ ਕੀਤਾ। ਜਿਸ ਜ਼ੋਰਦਾਰ ਅਵਾਜ਼ ਨਾਲ ਗੁਰੂ ਸਾਹਿਬ ਨੇ ਬਠਿੰਡੇ ਕਿਲ੍ਹੇ ਵਿਚ ਆਪਣੀ

ਇਕ ਹਫਤੇ ਦੀ ਠਹਿਰ ਦੌਰਾਨ ਜਮਹੂਰੀਅਤ ਦੇ ਮੁੱਢਲੇ ਸਿਧਾਂਤਾਂ ਦਾ ਪੈਗ਼ਾਮ ਦਿੱਤਾ ਉਨ੍ਹਾਂ ਨੂੰ ਅਸੀਂ ਲੋਕਾਂ ਵਿਚ ਪ੍ਰਚਾਰਨ ਦੀ ਥਾਂ ਅਸੀਂ ਉਨ੍ਹਾਂ ਦੀ ਯਾਤਰਾ ਦੇ ਉਨ੍ਹਾਂ ਪੱਖਾਂ ਨੂੰ ਜ਼ਿਆਦਾ ਉਜਾਗਰ ਕਰਦੇ ਹਾਂ ਜਿਨ੍ਹਾਂ ਦਾ ਸਿੱਖ ਧਰਮ ਦੇ ਮੁੱਢਲੇ ਅਸੂਲਾਂ ਨਾਲ ਦੂਰ ਦਾ ਵੀ ਵਾਸਤਾ ਨਹੀਂ। ਕਈ ਸਾਲ ਪਹਿਲਾਂ ਜਦੋਂ ਬਠਿੰਡੇ ਦੇ ਇਤਿਹਾਸਿਕ ਕਿਲ੍ਹੇ ਨੂੰ ਕੇਂਦਰ ਸਰਕਾਰ ਵੱਲੋਂ ਸੈਲਾਨੀ ਕੇਂਦਰ ਬਣਾਉਣ ਲਈ ਯੋਜਨਾ ਬਣਾਈ ਗਈ ਤਾਂ ਜ਼ਿਲ੍ਹਾ ਪ੍ਰਸ਼ਾਸਨ ਵਿਚ ਹੁੰਦੇ ਮੈਨੂੰ ਕਿਲ੍ਹੇ ਵਿਚ ਕਈ ਵਾਰੀ ਜਾਣ ਦਾ ਮੌਕਾ ਮਿਲਿਆ। ਧਾਗੇ-ਤਵੀਤਾਂ ਨਾਲ ਬੰਨ੍ਹੇ ਕਰੀਰ ਦੇ ਉਹ ਦਰੱਖਤ ਦੇਖਣ ਦਾ ਵੀ ਮੌਕਾ ਮਿਲਿਆ ਜਿਨ੍ਹਾਂ ਨਾਲ ਲੋਕਾਂ ਦੇ ਕਹਿਣ ਅਨੁਸਾਰ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨ੍ਹਿਆ ਸੀ। ਮੈਨੂੰ ਇਹ ਵੇਖ ਕੇ ਅਚੰਭਾ ਹੋਇਆ ਕਿ ਜਿਸ ਮਹਾਂਪੁਰਖ ਨੇ ਆਪਣਾ ਆਪ ਅਤੇ ਆਪਣਾ ਪੂਰਾ ਸਰਬੰਸ ਕੁਰਬਾਨ ਕਰ ਕੇ ਸਾਨੂੰ ਧਾਗੇ-ਤਵੀਤਾਂ, ਰੀਤੀ-ਰਿਵਾਜ਼ਾਂ, ਜਾਤਾਂ-ਪਾਤਾਂ ਤੋਂ ਮੁਕਤ ਆਧੁਨਿਕ ਅਤੇ ਤਰਕਸ਼ੀਲ ਸਮਾਜ ਦੀ ਸਥਾਪਨਾ ਵੱਲ ਪ੍ਰੇਰਿਆ ਸੀ ਉਨ੍ਹਾਂ ਦੇ ਅਸਲ ਪੈਗ਼ਾਮ ਨੂੰ ਭੁੱਲ ਕੇ ਅਸੀਂ ਅਜੇ ਵੀ ਮੱਧਕਾਲ ਦੀ ਘਿਸੀ-ਪਿਟੀ ਸਮਾਜਿਕ ਸੋਚ ਨੂੰ ਬਰਕਰਾਰ ਰੱਖਿਆ ਹੈ। ਅੱਜ ਕਿਲ੍ਹਾ ਮੁਬਾਰਕ ਨੂੰ ਕਿਲਾ ਗੋਬਿੰਦਗੜ੍ਹ ਕਿਹਾ ਜਾਂਦਾ ਹੈ। ਕਿਲ੍ਹੇ ਦੇ ਐਨ ਉੱਪਰ ਗੁਰੂ ਸਾਹਿਬ ਦੀ ਯਾਦ ਨੂੰ ਸਮਰਪਿਤ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਹਰ ਵਰ੍ਹੇ ਸਾਲਾਨਾ ਜੋੜ-ਮੇਲੇ ਅਤੇ ਹਰ ਮਹੀਨੇ ਸੰਗਰਾਂਦਾਂ ਦਾ ਆਯੋਜਨ ਨਿਰੰਤਰ ਚੱਲ ਰਿਹਾ ਹੈ ਪਰ ਜਮਹੂਰੀ ਪੈਗ਼ਾਮ ਦੀ ਉਹ ਰੂਹ ਜਿਹੜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕਿਆਮ ਦੌਰਾਨ ਵਾਰ-ਵਾਰ ਉਠਾਈ ਸੀ, ਸਾਥੋਂ ਕਿਤੇ ਦੂਰ ਵਿੱਛੜ ਗਈ ਜਾਪਦੀ ਹੈ। ਫੇਰ ਸਾਡਾ ਸਮਾਜ ਅਨਿਆਂ ਅਤੇ ਅੱਤਿਆਚਾਰ ਦੇ ਮੱਧਕਾਲੀ ਸੱਭਿਆਚਾਰ ਵੱਲ ਨੂੰ ਵੱਧ ਰਿਹਾ ਪ੍ਰਤੀਤ ਹੁੰਦਾ ਹੈ। ਹੁਣ ਵੀ ਸਮਾਜਿਕ ਅਤੇ ਆਰਥਿਕ ਵੰਡੀਆਂ ਉਨੀਆਂ ਹੀ ਗਹਿਰੀਆਂ ਹਨ ਜਿੰਨੀਆਂ ਤਿੰਨ ਸਦੀਆਂ ਪਹਿਲਾਂ। ਜੇਕਰ ਕਿਲ੍ਹਾ ਗੋਬਿੰਦਗੜ੍ਹ ਨੂੰ ਸੰਭਾਲ ਕੇ ਰੱਖਣ ਲਈ ਅਸੀਂ ਉਤਾਵਲੇ ਹਾਂ ਤਾਂ ਉਸ ਤੋਂ ਵੱਧ ਅਹਿਮ ਹੈ ਗੁਰੂ ਸਾਹਿਬ ਦੇ ਜਮਹੂਰੀ ਪੈਗ਼ਾਮ ਨੂੰ ਸੰਭਾਲਣ ਦੀ। ਕਰੀਰਾਂ ਦੇ ਰੁੱਖ ਹੋਰ ਲਾਏ ਜਾ ਸਕਣਗੇ ਪਰ ਖਾਲਸਾਈ ਸੋਚ 'ਤੇ ਆਧਾਰਿਤ ਸਮਾਜ ਨੂੰ ਗੈਰ-ਖਾਲਸਾਈ ਮਾਰੂ ਸੋਚਾਂ ਤੋਂ ਸੁਰੱਖਿਅਤ ਰੱਖਣ ਦੀ ਜ਼ਰੂਰਤ ਹੈ।

ਮਾਨਵ ਸਭਿਅਤਾ ਦੇ ਅਧਿਆਤਮਿਕ ਵਿਕਾਸ ਦੇ ਸਿਖਰ ਸਿੱਖ ਫ਼ਲਸਫ਼ੇ ਨੂੰ ਵਿਰਾਸਤ ਦੇ ਰੂਪ ਵਿਚ ਸੰਭਾਲਣ ਅਤੇ ਵਿਸ਼ਵ ਭਰ ਵਿਚ ਇਸ ਦੇ ਅਨਮੋਲ ਸੰਦੇਸ਼ ਦੀ ਰੋਸ਼ਨੀ ਨੂੰ ਪਹੁੰਚਾਉਣਾ ਸਾਡਾ ਸਾਰਿਆਂ ਦਾ ਫਰਜ਼ ਹੈ।

■

# ਭਗਤ ਸ਼ੇਖ ਫਰੀਦ ਜੀ ਦੀ ਬਾਣੀ ਦਾ ਸਦਾਚਾਰਕ ਪੱਖ

*-ਡਾ. ਪਰਮਵੀਰ ਸਿੰਘ**

ਭਗਤ ਸ਼ੇਖ ਫਰੀਦ ਜੀ ਪੰਜਾਬ ਦੀ ਸਮਾਜਿਕ, ਧਾਰਮਿਕ ਅਤੇ ਸੱਭਿਆਚਾਰਕ ਪਰੰਪਰਾ ਵਿਚ ਸਮੋਏ ਹੋਏ ਹਨ। ਉਨ੍ਹਾਂ ਦੇ ਆਗਮਨ ਤੋਂ ਅੱਠ ਸਦੀਆਂ ਪਿੱਛੋਂ, ਉਨ੍ਹਾਂ ਦੀ ਸਰਲ ਅਤੇ ਭਾਵਪੂਰਤ ਬਾਣੀ, ਅੱਜ ਵੀ ਲੋਕਾਂ ਦੇ ਮਨਾਂ ਵਿਚ ਸਮੋਈ ਹੋਈ ਹੈ। ਇਸਲਾਮ ਦੀ ਸੂਫ਼ੀ ਪਰੰਪਰਾ, ਸਿੱਖ ਧਰਮ ਅਤੇ ਪੰਜਾਬੀ ਸ਼ੁਭਚਿੰਤਕਾਂ ਦੀ ਸ਼ਰਧਾ ਅਤੇ ਚਿੰਤਨ ਵਿਚ ਉਨ੍ਹਾਂ ਦਾ ਨਾਂ ਸਦੀਆਂ ਤੋਂ ਸਿੱਕੇ 'ਤੇ ਚਿੱਤਰ ਵਾਂਗ ਉੱਕਰਿਆ ਹੋਇਆ ਹੈ, ਜਿਸ ਦੀ ਚਮਕ ਦਿਨੋਂ-ਦਿਨ ਹੋਰ ਵਧੇਰੇ ਉਜਾਗਰ ਹੁੰਦੀ ਜਾ ਰਹੀ ਹੈ। ਸੂਫ਼ੀ ਪਰੰਪਰਾ ਵਿਚ ਉਨ੍ਹਾਂ ਨੇ ਇਕ ਮੁਰੀਦ ਤੋਂ ਮੁਰਸ਼ਿਦ ਤਕ ਦਾ ਸਫ਼ਰ ਤੈਅ ਕਰਦੇ ਹੋਏ ਜਿਹੜੀ ਸਾਧਨਾ ਕੀਤੀ ਉਸ ਨੇ ਉਨ੍ਹਾਂ ਦੀ ਧਾਰਮਿਕ ਦ੍ਰਿੜ੍ਹਤਾ ਦਾ ਪ੍ਰਗਟਾਵਾ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਉਨ੍ਹਾਂ ਦੀ ਅਧਿਆਤਮਿਕ ਉੱਚਤਾ ਅਤੇ ਸਦਾਚਾਰਕ ਗੁਣਾਂ ਨੂੰ ਦ੍ਰਿੜ੍ਹ ਕਰਵਾਉਂਦੀ ਹੈ। ਪੰਜਾਬੀ ਸਾਹਿਤ ਦੇ ਉਹ ਮੁੱਢਲੇ ਕਵੀ ਹਨ, ਜਿਨ੍ਹਾਂ ਨੇ ਠੇਠ ਪੰਜਾਬੀ ਰਾਹੀਂ ਪੰਜਾਬੀ ਭਾਸ਼ਾ ਅਤੇ ਸੱਭਿਆਚਾਰ ਪ੍ਰਤੀ ਚੇਤਨਾ ਪੈਦਾ ਕੀਤੀ ਹੈ। ਇਸ ਤੋਂ ਇਹ ਅੰਦਾਜ਼ਾ ਭਲੀਭਾਂਤ ਲਗਾਇਆ ਜਾ ਸਕਦਾ ਹੈ ਕਿ ਉਨ੍ਹਾਂ ਦੀ ਸਰਲ, ਠੇਠ ਅਤੇ ਭਾਵਪੂਰਤ ਬਾਣੀ ਨੇ ਅਧਿਆਤਮਿਕ, ਸਦਾਚਾਰਕ ਅਤੇ ਸੱਭਿਆਚਾਰਕ ਕੀਮਤਾਂ ਨੂੰ ਦ੍ਰਿੜ੍ਹ ਕਰਾਉਣ ਵਿਚ ਉੱਘਾ ਯੋਗਦਾਨ ਪਾਇਆ ਹੈ।

ਪੰਜਾਬ ਦੇ ਮੌਜੂਦਾ ਭੂਗੋਲਿਕ ਖਿੱਤੇ ਵਿਚ ਉਨ੍ਹਾਂ ਦਾ ਸੰਬੰਧ ਫਰੀਦਕੋਟ ਨਾਲ ਜੋੜਿਆ ਜਾਂਦਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਸ਼ਹਿਰ ਦਾ ਇਹ ਨਾਂ ਭਗਤ ਸ਼ੇਖ ਫਰੀਦ ਜੀ ਦੇ ਇੱਥੇ ਨਿਵਾਸ ਕਾਰਨ ਪਿਆ ਹੈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਬਾਰ੍ਹਵੀਂ ਸਦੀ ਵਿਚ ਇਸ ਕਸਬੇ ਦਾ ਨਾਂ ਇੱਥੋਂ ਦੇ ਚੌਧਰੀ ਮੋਹਕਲ ਦੇਵ ਦੇ ਨਾਂ 'ਤੇ ਮੋਹਕਲ ਨਗਰ ਰੱਖਿਆ ਗਿਆ ਸੀ। ਭਗਤ ਸ਼ੇਖ ਫਰੀਦ ਜੀ ਦੇ ਚਰਨ ਪਾਉਣ ਤੋਂ ਮਗਰੋਂ ਇਸ ਦਾ ਨਾਂ ਭਗਤ ਸ਼ੇਖ ਫਰੀਦ ਜੀ ਦੇ ਨਾਂ 'ਤੇ ਰੱਖ ਦਿੱਤਾ ਗਿਆ। ਭਗਤ ਜੀ ਦੇ ਨਾਂ 'ਤੇ ਇਸ ਅਸਥਾਨ ਦਾ ਨਾਂ ਰੱਖਣ ਪਿੱਛੇ ਇਕ ਮਹੱਤਵਪੂਰਨ ਘਟਨਾ ਦਾ ਜ਼ਿਕਰ ਕੀਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਭਗਤ ਜੀ ਹਾਂਸੀ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਆ ਕੇ ਨਗਰ ਤੋਂ ਬਾਹਰ ਉਨ੍ਹਾਂ ਆਪਣਾ ਡੇਰਾ ਲਾਇਆ ਸੀ। ਉਹ ਆਪਣੇ ਮੁਰਸ਼ਦ ਖਵਾਜ਼ਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਗੋਦੜੀ ਹਮੇਸ਼ਾਂ ਆਪਣੇ ਨਾਲ ਰੱਖਦੇ ਸਨ। ਡਾਕੂਆਂ ਅਤੇ ਲੁਟੇਰਿਆਂ ਦੇ ਖ਼ਤਰੇ ਨੂੰ ਦੇਖਦੇ ਹੋਏ ਇਸ ਨਗਰ ਵਿਚ ਮੌਜੂਦ ਇਕ ਛੋਟੇ ਜਿਹੇ ਕਿਲ੍ਹੇ ਨੂੰ ਹੋਰ ਵਧੇਰੇ ਮਜ਼ਬੂਤ ਕਰਨ ਲਈ ਕੰਮ ਚੱਲ ਰਿਹਾ ਸੀ।

**ਸਿੱਖ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੦੯੮੭੨੦-੭੪੩੨੨*

ਹਕੂਮਤ ਦੇ ਸਿਪਾਹੀ ਇਹ ਕੰਮ ਵਗਾਰ 'ਤੇ ਕਰਵਾ ਰਹੇ ਸਨ। ਭਗਤ ਸ਼ੇਖ ਫਰੀਦ ਜੀ ਨੂੰ ਫੜ੍ਹ ਕੇ ਉਨ੍ਹਾਂ ਕੰਮ 'ਤੇ ਲਾ ਦਿੱਤਾ। ਇਕ ਅਜਿਹਾ ਕੌਤਕ ਵਾਪਰਿਆ ਕਿ ਉੱਥੇ ਮੌਜੂਦ ਸਮੂਹ ਦਰਬਾਰੀ ਅਤੇ ਘਰ-ਬਾਰੀ ਹੈਰਾਨ ਹੋਏ ਬਗੈਰ ਨਾ ਰਹਿ ਸਕੇ। ਜਦੋਂ ਇਹ ਗੱਲ ਚੌਧਰੀ ਮੋਹਕਲ ਦੇਵ ਕੋਲ ਪੁੱਜੀ ਤਾਂ ਉਸ ਨੇ ਬਾਬਾ ਜੀ ਦੇ ਪੈਰ ਫੜ੍ਹ ਲਏ ਅਤੇ ਮੁਆਫੀ ਮੰਗੀ। ਉਸ ਨੇ ਭਗਤ ਜੀ ਦੇ ਪ੍ਰਤੀ ਸ਼ਰਧਾ ਅਤੇ ਸਤਿਕਾਰ ਪ੍ਰਗਟ ਕਰਦੇ ਹੋਏ ਨਗਰ ਦਾ ਨਾਂ ਫਰੀਦਕੋਟ ਰੱਖਿਆ। ਕੁਝ ਸਮਾਂ ਇੱਥੇ ਨਿਵਾਸ ਕਰਨ ਉਪਰੰਤ ਆਪ ਜੀ ਅੱਗੇ ਅਜੋਧਨ (ਪਾਕਪਟਨ) ਚਲੇ ਗਏ ਜਿੱਥੇ ੧੨੬੬ ਈ: ਵਿਚ ਚਲਾਣਾ ਕਰ ਗਏ। ਇਹ ਅਸਥਾਨ ਮੌਜੂਦਾ ਪਾਕਿਸਤਾਨ ਵਿਚ ਸਥਿਤ ਹੈ।

ਮੁਲਤਾਨ ਜ਼ਿਲ੍ਹੇ ਦੇ ਕੋਠੀਵਾਲ ਪਿੰਡ ਵਿਖੇ ਸ਼ੇਖ ਜਲਾਲੁੱਦੀਨ ਦੇ ਘਰ ੧੧੭੩ ਈ: ਨੂੰ ਜਨਮੇ ਭਗਤ ਸ਼ੇਖ ਫਰੀਦ ਜੀ ਨੇ ਮੁਲਤਾਨ, ਦਿੱਲੀ, ਮੱਧ ਪ੍ਰਦੇਸ਼, ਹਾਂਸੀ ਆਦਿ ਭਾਰਤ ਦੇ ਬਹੁਤ ਸਾਰੇ ਨਗਰਾਂ ਵਿਚ ਨਿਵਾਸ ਕੀਤਾ ਅਤੇ ਉਨ੍ਹਾਂ ਦੇ ਨਿਵਾਸ ਅਸਥਾਨ 'ਤੇ ਸ਼ਰਧਾਲੂਆਂ ਦੀ ਅਕਸਰ ਭੀੜ ਲੱਗ ਜਾਂਦੀ ਸੀ। ਭਾਰਤ ਅਤੇ ਅਜੋਕੇ ਪਾਕਿਸਤਾਨ ਵਿਚ ਉਨ੍ਹਾਂ ਦੇ ਸ਼ਰਧਾਲੂ ਅੱਜ ਵੀ ਵੱਡੀ ਗਿਣਤੀ ਵਿਚ ਮੌਜੂਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਦਰਜ ਹੋਣ ਨਾਲ ਸਿੱਖਾਂ ਵਿਚ ਉਨ੍ਹਾਂ ਦਾ ਵਿਸ਼ੇਸ਼ ਸਥਾਨ ਅਤੇ ਸਤਿਕਾਰ ਹੈ। ਭਗਤ ਸ਼ੇਖ ਫਰੀਦ ਜੀ ਦੀ ਗੱਦੀ 'ਤੇ ਗਿਆਰ੍ਹਵੇਂ ਥਾਂ ਬਿਰਾਜਮਾਨ ਸ਼ੇਖ ਬ੍ਰਹਮ (ਇਬਰਾਹੀਮ) ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਹੋਇਆ ਸੀ ਜਿਸ ਤੋਂ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਲੈ ਕੇ ਗੁਰੂ ਜੀ ਨੇ ਸੰਭਾਲ ਲਈ ਸੀ।

ਭਗਤ ਸ਼ੇਖ ਫਰੀਦ ਜੀ ਪੱਛਮੀ ਏਸ਼ੀਆ ਦੀ ਧਾਰਮਿਕ ਪਰੰਪਰਾ ਨਾਲ ਸੰਬੰਧਿਤ ਹਨ, ਪਰ ਗੁਰੂ ਸਾਹਿਬਾਨ ਨੇ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ ਉਨ੍ਹਾਂ ਨੂੰ ਮਨੁੱਖਤਾ ਦੀ ਭਲਾਈ ਲਈ ਚਿੰਤਤ ਮਹਾਂਪੁਰਖ ਵਜੋਂ ਪੇਸ਼ ਕੀਤਾ ਹੈ। ਅਜਿਹਾ ਕਰਨ ਨਾਲ ਜਿੱਥੇ ਭਾਰਤੀ ਅਤੇ ਪੱਛਮੀ ਏਸ਼ੀਆ ਦੀਆਂ ਪਰੰਪਰਾਵਾਂ ਦਾ ਸੁਮੇਲ ਹੋਇਆ ਹੈ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦੇ ਗ੍ਰੰਥ ਵਜੋਂ ਉਜਾਗਰ ਹੁੰਦੇ ਹਨ।

ਭਗਤ ਸ਼ੇਖ ਫਰੀਦ ਜੀ ਦੁਨਿਆਵੀ ਜੀਵਨ ਦੀਆਂ ਮਿਸਾਲਾਂ ਰਾਹੀਂ ਮਨੁੱਖਤਾ ਨੂੰ ਸਦਾਚਾਰਕ ਜੀਵਨ ਜਿਊਂਣ 'ਤੇ ਜ਼ੋਰ ਦਿੰਦੇ ਹਨ। ਉਹ ਭਾਰਤੀ ਅਤੇ ਪੱਛਮੀ ਧਰਮਾਂ ਵਿਚ ਸਾਂਝੇ ਤੌਰ 'ਤੇ ਮੰਨੇ ਗਏ ਕਰਮ ਦੇ ਸਿਧਾਂਤ 'ਤੇ ਬਲ ਦਿੰਦੇ ਹਨ। ਕਰਮ ਮਨੁੱਖੀ ਜੀਵਨ ਦੀ ਗਤੀਸ਼ੀਲਤਾ ਲਈ ਬਹੁਤ ਜ਼ਰੂਰੀ ਹਨ। ਕਰਮ ਹੀ ਮਨੁੱਖ ਨੂੰ ਸੁਚਾਰੂ ਜੀਵਨ ਦੇ ਮਾਰਗ 'ਤੇ ਲੈ ਜਾਂਦੇ ਹਨ ਅਤੇ ਕਰਮ ਹੀ ਮਨੁੱਖ ਨੂੰ ਜੀਵਨ ਦੇ ਉਦੇਸ਼ ਤੋਂ ਭਟਕਾ ਦਿੰਦੇ ਹਨ। ਸੁਚਾਰੂ ਜੀਵਨ ਕੀ ਹੈ? ਅਤੇ ਇਸ ਦੀ ਪ੍ਰਾਪਤੀ ਲਈ ਕਿਹੜੇ ਕਰਮ ਜ਼ਰੂਰੀ ਹਨ? ਇਸ ਬਾਰੇ ਸਭ ਧਰਮ ਗ੍ਰੰਥਾਂ ਵਿਚ ਚਿੰਤਨ ਕਰਦੇ ਹੋਏ ਕਿਹਾ ਗਿਆ ਹੈ ਕਿ ਸੁਚਾਰੂ ਜੀਵਨ ਉਹ ਹੈ ਜਿਹੜਾ ਮਨੁੱਖ ਨੂੰ ਸਚਿਆਰੇ ਅਤੇ ਸਦਾਚਾਰੀ ਜੀਵਨ ਦਾ ਧਾਰਨੀ ਬਣਾਵੇ ਅਤੇ ਉਸ ਨੂੰ ਪ੍ਰਭੂ ਦੇ ਮਾਰਗ 'ਤੇ ਲੈ ਕੇ ਜਾਵੇ। ਮਨੁੱਖੀ ਮਨ

ਹੰਸ ਅਤੇ ਕਾਂ ਬਿਰਤੀ ਦਾ ਧਾਰਨੀ ਹੈ। ਹੰਸ ਬਿਰਤੀ ਉਸ ਨੂੰ ਸੁਚਾਰੂ ਜੀਵਨ ਵੱਲ ਕੇਂਦਰਿਤ ਕਰਦੀ ਹੈ ਅਤੇ ਕਾਂ ਬਿਰਤੀ ਉਸ ਨੂੰ ਕਾਂਵਾਂਰੌਲੀ ਵਾਂਗ, ਆਪਣੇ ਤਕ ਸੀਮਿਤ ਕਰ ਕੇ, ਕੁਝ ਵੀ ਸਮਝਣ ਤੋਂ ਅਸਮਰੱਥ ਬਣਾਉਂਦੀ ਹੈ। ਧਰਮ ਗ੍ਰੰਥ ਕਾਂ ਬਿਰਤੀ ਤੋਂ ਬਚ ਕੇ ਹੰਸ ਬਿਰਤੀ ਦਾ ਧਾਰਨੀ ਹੋਣ 'ਤੇ ਜ਼ੋਰ ਦਿੰਦੇ ਹਨ। ਹੰਸ ਬਿਰਤੀ ਗੁਣੀ-ਜਨਾਂ ਦੀ ਸੰਗਤ ਵਿੱਚੋਂ ਸੰਜਮ, ਸੇਵਾ, ਨਿਮਰਤਾ, ਖਿਮਾ, ਪ੍ਰੇਮ, ਭਾਈਚਾਰਾ ਆਦਿ ਪੈਦਾ ਕਰਨ ਵਾਲੇ ਸਦਗੁਣ ਰੂਪੀ ਮੋਤੀ ਚੁਗਣ ਦਾ ਮਾਰਗ ਦਰਸਾਉਂਦੀ ਹੈ। ਮਨੁੱਖੀ ਮਨ ਔਗੁਣਾਂ ਵੱਲ ਛੇਤੀ ਅਤੇ ਵਧੇਰੇ ਆਕਰਸ਼ਿਤ ਹੁੰਦਾ ਹੈ ਅਤੇ ਸਾਰੀ ਉਮਰ ਕਾਂ ਬਿਰਤੀ ਦਾ ਧਾਰਨੀ ਬਣਿਆ ਰਹਿੰਦਾ ਹੈ, ਧਰਮ ਗ੍ਰੰਥ ਇਸ ਤੋਂ ਬਚਣ ਦਾ ਸੰਦੇਸ਼ ਦਿੰਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਮਨੁੱਖ ਨੂੰ ਸਦਾਚਾਰੀ ਜੀਵਨ ਦੀ ਪ੍ਰੇਰਨਾ ਕਰ ਕੇ ਉਸ ਨੂੰ ਸਚਿਆਰਾ ਬਣਾਉਣ ਦਾ ਕਾਰਜ ਕਰਦੀ ਹੈ। ਗੁਰੂ ਸਾਹਿਬਾਨ ਨੇ ਸਚਿਆਰੇ ਅਤੇ ਸਦਾਚਾਰੀ ਜੀਵਨ ਦੀ ਪ੍ਰੇਰਨਾ ਕਰਨ ਵਾਲੀ ਭਗਤ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇੱਕੋ ਜਿਹਾ ਸਥਾਨ ਦਿੱਤਾ ਹੈ। ਭਗਤ ਸ਼ੇਖ ਫਰੀਦ ਜੀ ਉਨ੍ਹਾਂ ਮਹਾਂਪੁਰਖਾਂ ਵਿੱਚੋਂ ਇਕ ਹਨ ਜਿਹੜੇ ਸੁਚਾਰੂ ਮਨੁੱਖੀ ਜੀਵਨ 'ਤੇ ਜ਼ੋਰ ਦਿੰਦੇ ਹਨ। ਉਹ ਕਹਿੰਦੇ ਹਨ ਕਿ ਜੀਵਨ ਪ੍ਰਭੂ ਦੁਆਰਾ ਪ੍ਰਦਾਨ ਕੀਤੇ ਸਵਾਸਾਂ ਦੀ ਪੂੰਜੀ ਤਕ ਹੀ ਕਾਰਜ ਕਰਦਾ ਹੈ ਅਤੇ ਫਿਰ ਪ੍ਰਭੂ ਦੇ ਸਨਮੁਖ ਪੇਸ਼ ਹੋਣਾ ਪੈਂਦਾ ਹੈ। ਪ੍ਰਭੂ ਦੇ ਸਾਹਮਣੇ ਇਕੱਤਰ ਕੀਤੇ ਦੁਨਿਆਵੀ ਪਦਾਰਥ ਕਿਸੇ ਕੰਮ ਨਹੀਂ ਆਉਣੇ ਬਲਕਿ ਦੁਨਿਆਵੀ ਜੀਵਨ ਦੌਰਾਨ ਕੀਤੇ ਸ਼ੁਭ ਕਾਰਜਾਂ ਦੇ ਆਸਰੇ ਹੀ ਬਚਿਆ ਜਾ ਸਕਦਾ ਹੈ ਜਿਨ੍ਹਾਂ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਬਾਬਾ ਜੀ ਕਹਿੰਦੇ ਹਨ:

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*
*ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥*
*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥*
*ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥*
*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥ (ਪੰਨਾ ੧੩੮੩)*

ਭਗਤ ਸ਼ੇਖ ਫਰੀਦ ਜੀ ਆਪਣੀ ਸਾਰੀ ਬਾਣੀ ਵਿਚ ਸ਼ੁਭ ਅਮਲਾਂ 'ਤੇ ਜ਼ੋਰ ਦਿੰਦੇ ਹਨ ਕਿਉਂਕਿ ਅਜਿਹੇ ਅਮਲ ਹੀ ਇਕ ਪਾਸੇ ਸਮਾਜ ਵਿਚ ਮਨੁੱਖੀ ਭਾਈਚਾਰੇ ਦੀਆਂ ਤੰਦਾਂ ਨੂੰ ਮਜ਼ਬੂਤ ਕਰਦੇ ਹਨ ਅਤੇ ਦੂਜੇ ਪਾਸੇ ਅੱਲਾਹ ਦੀ ਦਰਗਾਹ ਵਿਚ ਸਹਾਈ ਹੋ ਕੇ ਸ਼ਰਮਿੰਦਾ ਹੋਣ ਤੋਂ ਬਚਾਉਂਦੇ ਹਨ। ਇਸਲਾਮਿਕ ਪਰੰਪਰਾ ਅਨੁਸਾਰ ਅੱਲਾਹ ਦੀ ਦਰਗਾਹ ਵਿਚ ਹਾਜ਼ਰ ਹੋਣ ਤੋਂ ਭਾਵ ਹੈ ਕਿ ਮਨੁੱਖੀ ਜੀਵਨ ਸਰੀਰ ਦੇ ਅੰਤ ਨਾਲ ਖਤਮ ਨਹੀਂ ਹੋ ਜਾਣਾ ਅਤੇ ਇਸ ਨੇ ਅੱਗੇ ਕਿਸੇ ਹੋਰ ਜਹਾਨ ਦਾ ਸਫ਼ਰ ਵੀ ਤੈਅ ਕਰਨਾ ਹੈ। ਅਗਲੇ ਜਹਾਨ ਵਿਚ ਆਉਣ ਵਾਲੀਆਂ ਔਕੜਾਂ ਤੋਂ ਸਚਿਆਰੇ ਅਤੇ ਸਦਾਚਾਰੀ ਜੀਵਨ ਦੇ ਧਾਰਨੀ ਮਨੁੱਖ ਹੀ ਬਚ ਸਕਣਗੇ, ਭਗਤ ਸ਼ੇਖ ਫਰੀਦ ਜੀ ਇਹ ਪ੍ਰੇਰਨਾ ਮਨੁੱਖ ਨੂੰ

ਵਾਰ-ਵਾਰ ਕਰਦੇ ਹਨ। ਅਗਲਾ ਅਣਦਿਸਦਾ ਸੰਸਾਰ ਮਨੁੱਖ ਨੂੰ ਇਸ ਜੀਵਨ ਵਿਚ ਵੀ ਪ੍ਰਭਾਵਿਤ ਕਰਦਾ ਹੈ। ਮਨੁੱਖ ਨੂੰ ਇਹ ਪ੍ਰੇਰਨਾ ਵਾਰ-ਵਾਰ ਕੀਤੀ ਗਈ ਹੈ ਕਿ ਉਸ ਦੇ ਇਸ ਜੀਵਨ ਵਿਚਲੇ ਪ੍ਰਭੂ-ਮੁਖੀ ਅਮਲ ਹੀ ਉਸ ਨੂੰ ਅਗਲੇ ਜੀਵਨ ਦੀਆਂ ਦੁਸ਼ਵਾਰੀਆਂ ਤੋਂ ਬਚਾ ਸਕਦੇ ਹਨ:

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*
*ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥*
*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥* *(ਪੰਨਾ ੧੩੮੩)*

ਪ੍ਰਭੂ ਸਭ ਜਹਾਨਾਂ ਦਾ ਮਾਲਕ ਹੈ ਅਤੇ ਉਹ ਮਨੁੱਖ ਨੂੰ ਕਿਸੇ ਵੀ ਔਕੜ ਤੋਂ ਬਚਾਉਣ ਦੇ ਸਮਰੱਥ ਹੈ। ਭਗਤ ਸ਼ੇਖ ਫਰੀਦ ਜੀ ਮਨੁੱਖ ਨੂੰ ਪ੍ਰਭੂ ਦੀ ਬੰਦਗੀ ਕਰਨ 'ਤੇ ਜ਼ੋਰ ਦਿੰਦੇ ਹਨ। ਉਹ ਇਹ ਮੰਨਦੇ ਹਨ ਕਿ ਜਿਹੜੇ ਸੰਸਕਾਰ ਬਚਪਨ ਤੋਂ ਹੀ ਮਨ ਵਿਚ ਦ੍ਰਿੜ੍ਹ ਹੋ ਜਾਣ, ਸਾਰੀ ਉਮਰ ਮਨੁੱਖ ਉਨ੍ਹਾਂ ਵਿਚ ਹੀ ਜਕੜਿਆ ਰਹਿੰਦਾ ਹੈ। ਉਹ ਕਹਿੰਦੇ ਹਨ ਕਿ ਇਸੇ ਕਰਕੇ ਜੇਕਰ ਪ੍ਰਭੂ ਬੰਦਗੀ ਦਾ ਮਾਰਗ ਬਚਪਨ ਵਿਚ ਹੀ ਧਾਰਨ ਨਹੀਂ ਕੀਤਾ ਤਾਂ ਉਮਰ ਦੇ ਇਕ ਪੜਾਅ ਤੋਂ ਬਾਅਦ ਉਸ 'ਤੇ ਚੱਲਣਾ ਜੇਕਰ ਅਸੰਭਵ ਨਹੀਂ ਤਾਂ ਔਖਾ ਜ਼ਰੂਰ ਹੋ ਜਾਂਦਾ ਹੈ। ਬਾਬਾ ਜੀ ਜੀਵਨ ਦੇ ਅਰੰਭ ਤੋਂ ਹੀ ਮਨੁੱਖ ਨੂੰ ਪ੍ਰਭੂ ਬੰਦਗੀ ਦਾ ਮਾਰਗ ਧਾਰਨ ਕਰਨ 'ਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ:

*ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥* *(ਪੰਨਾ ੧੩੭੮)*

ਪਰਮਾਤਮਾ ਨੇ ਸ੍ਰਿਸ਼ਟੀ ਵਿਚ ਬਹੁਤ ਕੁਝ ਪੈਦਾ ਕੀਤਾ ਹੈ, ਅਗਣਤ ਖਜ਼ਾਨਿਆਂ ਦੇ ਭੰਡਾਰ ਇਸ ਵਿਚ ਛੁਪੇ ਹੋਏ ਹਨ। ਕਿਆਮਤ ਦੇ ਦਿਨ ਤਕ ਮਨੁੱਖ ਇਨ੍ਹਾਂ ਰਾਹੀਂ ਗੁਜ਼ਰਾਨ ਕਰ ਸਕਦਾ ਹੈ। ਭਗਤ ਜੀ ਇਨ੍ਹਾਂ ਦੀ ਵਰਤੋਂ ਸੰਜਮ ਨਾਲ ਕਰਨ ਦੀ ਸਲਾਹ ਦਿੰਦੇ ਹਨ। ਉਹ ਕਹਿੰਦੇ ਹਨ ਕਿ ਮਨੁੱਖ ਨੇ ਦੁਨਿਆਵੀ ਨਿਵਾਸ ਦੌਰਾਨ ਇਨ੍ਹਾਂ ਕੁਦਰਤੀ ਖਜ਼ਾਨਿਆਂ ਦੀ ਵਰਤੋਂ ਕਰਨੀ ਹੈ ਪਰ ਇਨ੍ਹਾਂ ਨਾਲ ਚਿੱਤ ਨਹੀਂ ਲਾਉਣਾ ਕਿਉਂਕਿ ਦੁਨਿਆਵੀ ਵਸਤਾਂ ਵੱਲ ਵਧੇਰੇ ਖਿੱਚ ਮਨੁੱਖ ਨੂੰ ਭਟਕਣ ਵਿਚ ਪਾ ਕੇ ਉਸ ਨੂੰ ਅੱਲਾਹ ਦੀ ਬੰਦਗੀ ਤੋਂ ਰੋਕ ਦਿੰਦੀ ਹੈ। ਭਗਤ ਜੀ ਦੁਨਿਆਵੀ ਵਸਤਾਂ ਦੀ ਤੁਲਨਾ ਜ਼ਹਿਰੀਲੀਆਂ ਗੰਧਲਾਂ ਨਾਲ ਕਰਦੇ ਹਨ ਜਿਹੜੀਆਂ ਕਦੇ ਵੀ ਅੰਮ੍ਰਿਤ ਨਹੀਂ ਬਣ ਸਕਦੀਆਂ, ਭਾਵ ਇਹ ਨਾਸ਼ਵਾਨ ਵਸਤਾਂ ਸਦੀਵੀ ਨਹੀਂ ਹਨ ਅਤੇ ਇਹ ਕਦੇ ਵੀ ਨਾਲ ਨਹੀਂ ਨਿਭਦੀਆਂ। ਇਨ੍ਹਾਂ ਵਸਤਾਂ ਵੱਲ ਧਿਆਨ ਲਾਉਣ ਨੂੰ ਉਹ ਕੂੜਾ ਸੌਦਾ ਸਮਝਦੇ ਹਨ। ਦੁਨਿਆਵੀ ਵਸਤਾਂ ਮਨੁੱਖੀ ਜੀਵਨ ਵਿਚ ਜੜ੍ਹ ਰੂਪੀ ਭਾਵਨਾ ਪੈਦਾ ਕਰਦੀਆਂ ਹਨ ਕਿਉਂਕਿ ਇਨ੍ਹਾਂ ਦੇ ਵਿਸਰ ਜਾਣ ਨਾਲ ਦੁੱਖ ਪੈਦਾ ਹੁੰਦਾ ਹੈ। ਦੁਨਿਆਵੀ ਵਸਤਾਂ ਕਿਆਮਤ ਦੇ ਦਿਨ ਤਕ ਸਦੀਵੀ ਰਹਿੰਦੀਆਂ ਹਨ, ਕੇਵਲ ਰੂਪ ਪਰਿਵਰਤਨ ਕਰ ਕੇ ਮਨੁੱਖ ਨੂੰ ਆਪਣੇ ਵੱਲ ਖਿੱਚਦੀਆਂ ਹਨ। ਭਗਤ ਜੀ ਇਨ੍ਹਾਂ ਤੋਂ ਪ੍ਰਭਾਵ-ਮੁਕਤ ਹੋਣ ਦੀ ਪ੍ਰੇਰਨਾ ਕਰਦੇ ਹਨ।

ਇਨ੍ਹਾਂ ਤੋਂ ਮੁਕਤ ਹੋਣ ਦਾ ਮਾਰਗ ਅੱਲਾਹ ਦੀ ਨਦਰ ਨਾਲ ਪ੍ਰਾਪਤ ਹੁੰਦਾ ਹੈ। ਦੁਨਿਆਵੀ ਜੀਵਨ ਦੇ ਦੁੱਖਾਂ ਦੀ ਨਦੀ ਵਿਚ ਉਹੀ ਬੇੜੀ ਡੁੱਬਣ ਤੋਂ ਬਚ ਸਕਦੀ ਹੈ ਜਿਸ ਦਾ ਮਲਾਹ ਚੇਤੰਨ ਹੁੰਦਾ ਹੈ:

*ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥*
*ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥* (ਪੰਨਾ ੧੩੮੨)

ਭਗਤ ਸ਼ੇਖ ਫਰੀਦ ਜੀ ਮਨੁੱਖ ਨੂੰ ਅੰਤਰਮਨ ਨਾਲ ਸੰਵਾਦ ਪੈਦਾ ਕਰਕੇ ਗੁਣ-ਔਗੁਣ ਦਾ ਲੇਖਾ-ਜੋਖਾ ਕਰਨ ਦੀ ਪ੍ਰੇਰਨਾ ਦਿੰਦੇ ਹਨ। ਮਨ ਨਾਲ ਕੀਤਾ ਗਿਆ ਸੰਵਾਦ ਮਨੁੱਖ ਨੂੰ ਬਾਹਰੀ ਦੁਨੀਆ ਵਿਚ ਕੀਤੇ ਜਾਣ ਵਾਲੇ ਅਸ਼ੁੱਭ ਕੰਮਾਂ ਤੋਂ ਰੋਕਦਾ ਹੈ ਅਤੇ ਮਨ ਵਿਚ ਹਉਮੈ ਪੈਦਾ ਨਹੀਂ ਹੋਣ ਦਿੰਦਾ। ਹਉਮੈ ਸਭ ਦੁੱਖਾਂ ਦਾ ਕਾਰਨ ਅਤੇ ਦੀਰਘ ਰੋਗ ਮੰਨੀ ਗਈ ਹੈ ਜਿਸ ਦੇ ਮਨ 'ਤੇ ਭਾਰੂ ਹੋਣ ਨਾਲ ਵਾਦ-ਵਿਵਾਦ ਪੈਦਾ ਹੁੰਦਾ ਹੈ, ਮਨੁੱਖ ਕਿਸੇ ਨਾ ਕਿਸੇ ਝਗੜੇ ਵਿਚ ਪਿਆ ਰਹਿੰਦਾ ਹੈ, ਨਫ਼ਰਤ ਫੈਲਦੀ ਹੈ ਅਤੇ ਦੁੱਖ-ਕਲੇਸ਼ ਜਨਮ ਲੈਂਦੇ ਹਨ। ਇਸ ਤੋਂ ਬਚਣ ਵਾਲੇ ਮਨੁੱਖ ਦੇ ਮਨ ਵਿਚ ਹੀ ਨਿਮਰਤਾ, ਖਿਮਾ ਅਤੇ ਸਹਿਜ ਆਦਿ ਸਦਗੁਣ ਪੈਦਾ ਹੁੰਦੇ ਹਨ ਜਿਹੜੇ ਕਿ ਇਸ ਛੋਟੇ ਜਿਹੇ ਜੀਵਨ ਵਿਚ ਪ੍ਰਭੂ ਪ੍ਰਾਪਤੀ ਲਈ ਸਹਾਈ ਹੁੰਦੇ ਹਨ:

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥* (ਪੰਨਾ ੧੩੭੮)

ਪ੍ਰਭੂ-ਪ੍ਰਾਪਤੀ ਦੇ ਮਾਰਗ 'ਤੇ ਚੱਲਣ ਅਤੇ ਉਸ ਪ੍ਰਤੀ ਖਿੱਚ ਪੈਦਾ ਕਰਨ ਲਈ ਭਗਤ ਸ਼ੇਖ ਫਰੀਦ ਜੀ ਬਿਰਹਾ ਪੈਦਾ ਕਰਨ 'ਤੇ ਜ਼ੋਰ ਦਿੰਦੇ ਹਨ। ਬਿਰਹਾ ਨੂੰ ਪੰਜਾਬੀ ਦੇ ਕਾਵਿ ਰੂਪ ਵਜੋਂ ਵਰਤਿਆ ਜਾਂਦਾ ਹੈ। ਇਹ ਇਕ ਅਜਿਹੀ ਅਵਸਥਾ ਹੈ ਜਿਹੜੀ ਆਪਣੇ ਪ੍ਰੀਤਮ ਦੇ ਪਿਆਰ ਦੀ ਖਿੱਚ ਪੈਦਾ ਕਰਦੀ ਹੈ। ਸਾਲ ਦੇ ਬਾਰ੍ਹਾਂ ਮਹੀਨਿਆਂ ਵਿੱਚੋਂ ਗਿਆਰ੍ਹਾਂ ਵਿਛੋੜੇ ਦੇ ਅਤੇ ਇਕ ਮਿਲਾਪ ਦਾ ਮਹੀਨਾ ਹੁੰਦਾ ਹੈ। ਕਵੀ ਆਪਣੀ ਰਚਨਾ ਵਿਚ ਪਹਿਲਾਂ ਪ੍ਰੇਮਿਕਾ ਦੇ ਮਨ ਵਿਚ ਆਪਣੇ ਪ੍ਰੇਮੀ ਪ੍ਰਤੀ ਬਿਰਹਾ ਦੀ ਅਗਨੀ ਉਤਪੰਨ ਕਰਦਾ ਹੈ ਜਿਹੜੀ ਕਿ ਮਿਲਾਪ ਉਪਰੰਤ ਸੁਖਦਾਈ ਅਤੇ ਸ਼ਾਂਤ ਹੁੰਦੀ ਹੈ। ਭਗਤ ਸ਼ੇਖ ਫਰੀਦ ਜੀ ਪ੍ਰਭੂ ਦੀ ਬੰਦਗੀ ਲਈ ਬਿਰਹਾ ਦੀ ਅਗਨੀ ਨੂੰ ਮਨ ਵਿਚ ਉਤਪੰਨ ਹੋਣ ਨੂੰ ਸ਼ੁਭ ਮੰਨਦੇ ਹਨ। ਲੋਹੇ ਨੂੰ ਲੋਹੇ ਨਾਲ ਜੋੜਨਾ ਹੋਵੇ ਤਾਂ ਅਗਨੀ ਦੀ ਲੋੜ ਪੈਂਦੀ ਹੈ। ਸਮਾਂ ਪਾ ਕੇ ਮਨ ਵਿਚ ਪੈਦਾ ਹੋਏ ਸੰਸਕਾਰ ਅਤੇ ਵਿਕਾਰ ਲੋਹੇ ਵਾਂਗ ਗੂੜ੍ਹ ਹੋ ਜਾਂਦੇ ਹਨ। ਮਨ ਤੋਂ ਵਿਕਾਰਾਂ ਦੀ ਮੈਲ ਲਾਹੁਣ ਲਈ ਅੱਲਾਹ ਦੀ ਬੰਦਗੀ ਦੀ ਲੋੜ ਪੈਂਦੀ ਹੈ। ਅੱਲਾਹ ਦੀ ਬੰਦਗੀ ਮਨ ਵਿਚ ਵਿਕਾਰਾਂ ਦੇ ਪ੍ਰਭਾਵ ਨਾਲ ਪੈਦਾ ਹੋਏ ਟੋਏ-ਟਿੱਬੇ ਢਾਹ ਕੇ ਉਸ ਨੂੰ ਸਿੱਧਾ ਪੱਧਰਾ ਕਰਦੀ ਹੈ ਜਿਸ ਨਾਲ ਮਨ ਸਹਿਜ ਵਿਚ ਆ ਟਿਕਦਾ ਹੈ ਅਤੇ ਦੁਨਿਆਵੀ ਪਦਾਰਥਾਂ ਵਿਚ ਭਟਕਣ ਤੋਂ ਸ਼ਾਂਤ ਹੋ ਜਾਂਦਾ ਹੈ। ਇਸ ਕਰਕੇ ਭਗਤ ਸ਼ੇਖ ਫਰੀਦ ਜੀ ਪ੍ਰਭੂ ਦੀ ਬੰਦਗੀ ਵੱਲ ਮੁੜਨ ਦੀ ਪ੍ਰੇਰਨਾ ਕਰਦੇ ਹਨ। ਪ੍ਰਭੂ ਦੀ ਬੰਦਗੀ ਔਖਾ ਕਾਰਜ ਹੈ ਅਤੇ ਇਹ ਹਰ ਕਿਸੇ ਦੇ ਵੱਸ ਦੀ ਗੱਲ ਵੀ ਨਹੀਂ ਹੁੰਦੀ

ਪਰ ਫਿਰ ਵੀ ਭਗਤ ਜੀ ਹਰ ਇਕ ਮਨੁੱਖ ਨੂੰ ਅੱਲਾਹ ਦੇ ਮਾਰਗ 'ਤੇ ਚੱਲਣ ਦੀ ਤਾਕੀਦ ਕਰਦੇ ਹਨ। ਇਸ ਮਾਰਗ 'ਤੇ ਚੱਲਣ ਲਈ ਉਹ ਬਿਰਹਾ ਰੂਪੀ ਅਗਨੀ ਪੈਦਾ ਕਰਨ 'ਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ –

*ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥*
*ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥ (ਪੰਨਾ ੧੩੭੯)*

ਅੱਲਾਹ ਨਾਲ ਪ੍ਰੇਮ ਪੈਦਾ ਕਰਨ ਲਈ ਕਿਸ ਤਰ੍ਹਾਂ ਦੀ ਬਿਰਹਾ ਰੂਪੀ ਅਗਨੀ (ਤੜਪ) ਪੈਦਾ ਹੋਣੀ ਚਾਹੀਦੀ ਹੈ ਉਸ ਨੂੰ ਉਹ 'ਭਿਜਉ ਸਿਜਉ ਕੰਬਲੀ', 'ਅਜੁ ਨ ਸੁਤੀ ਕੰਤ ਸਿਉ' ਆਦਿਕ ਰੋਜ਼ਾਨਾ ਜੀਵਨ ਦੀਆਂ ਮਿਸਾਲਾਂ ਰਾਹੀਂ ਪ੍ਰਗਟ ਕਰਦੇ ਹਨ।

ਅੱਲਾਹ ਦੀ ਬੰਦਗੀ ਕਰਨ ਲਈ ਕਿਹੜਾ ਮਾਰਗ ਸਹੀ ਹੈ, ਉਸ ਦਾ ਜ਼ਿਕਰ ਭਗਤ ਜੀ ਬਾਖੂਬੀ ਕਰਦੇ ਹਨ। ਭਗਤ ਜੀ ਦੇ ਸਮੇਂ ਪ੍ਰਭੂ-ਬੰਦਗੀ ਦੇ ਜਿਹੜੇ ਤਰੀਕੇ ਪ੍ਰਚਲਿਤ ਸਨ, ਉਨ੍ਹਾਂ ਨੂੰ ਉਹ ਰੱਦ ਕਰਦੇ ਹਨ। ਪ੍ਰਭੂ ਦੀ ਪ੍ਰਾਪਤੀ ਲਈ ਗ੍ਰਿਹਸਤੀ ਜੀਵਨ ਤੋਂ ਸੰਨਿਆਸ ਲੈ ਕੇ ਜੰਗਲਾਂ ਵਿਚ ਚਲੇ ਜਾਣਾ, ਤਨ ਤਪਾਉਣਾ, ਧੂਣੀ ਲਾਉਣੀ, ਜੋਗੀਆਂ ਵਾਂਗ ਕਠੋਰ ਤਪ ਕਰਨੇ ਆਦਿਕ ਸਾਧਨਾਂ ਨੂੰ ਨਕਾਰਦੇ ਹੋਏ ਉਹ ਕਹਿੰਦੇ ਹਨ:

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ (ਪੰਨਾ ੧੩੭੮)*

ਗ੍ਰਿਹਸਤੀ ਜੀਵਨ ਦੌਰਾਨ ਅੱਲਾਹ ਨਾਲ ਪ੍ਰੇਮ ਪੈਦਾ ਕਰਨ ਦਾ ਤਰੀਕਾ ਦੱਸਦੇ ਹੋਏ ਭਗਤ ਫਰੀਦ ਜੀ ਕਹਿੰਦੇ ਹਨ :

*ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥*
*ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥*
*(ਪੰਨਾ ੧੩੭੮)*

ਦੁਨਿਆਵੀ ਜੀਵਨ ਦੌਰਾਨ ਮਨੁੱਖ ਨੇ ਆਪਣੀ ਹੋਂਦ ਨੂੰ ਕਾਇਮ ਰੱਖਣਾ ਹੈ ਅਤੇ ਇਸ ਦੇ ਨਾਲ ਇਹ ਵੀ ਜ਼ਰੂਰੀ ਹੈ ਕਿ ਉਸ ਨੇ ਹੋਰਨਾਂ ਮਨੁੱਖਾਂ ਨਾਲ ਜੀਵਨ ਵੀ ਬਸਰ ਕਰਨਾ ਹੈ। ਭਗਤ ਸ਼ੇਖ ਫਰੀਦ ਜੀ ਮਨੁੱਖ ਨੂੰ ਸਮਾਜ ਵਿਚ ਅਜਿਹੀ ਹਸਤੀ ਕਾਇਮ ਕਰਨ 'ਤੇ ਜ਼ੋਰ ਦਿੰਦੇ ਹਨ ਜਿਸ ਨਾਲ ਦੂਜੇ ਮਨੁੱਖਾਂ ਦੇ ਮਨ ਨੂੰ ਚੋਟ ਨਾ ਪਹੁੰਚੇ ਅਤੇ ਪ੍ਰਭੂ ਮਿਲਾਪ ਦੇ ਜੀਵਨ ਉਦੇਸ਼ ਦੀ ਪ੍ਰਾਪਤੀ ਵੀ ਹੋ ਜਾਵੇ। ਮਨੁੱਖ ਸਾਰੀ ਉਮਰ ਸਵਾਲਾਂ-ਜਵਾਬਾਂ ਵਿਚ ਘਿਰਿਆ ਰਹਿੰਦਾ ਹੈ। ਭਗਤ ਜੀ ਆਪਣੀ ਗੱਲ ਦ੍ਰਿੜ੍ਹ ਕਰਾਉਣ ਲਈ ਇਸੇ ਵਿਧੀ ਦਾ ਸਹਾਰਾ ਲੈਂਦੇ ਹਨ। ਪ੍ਰਭੂ ਨੂੰ ਵੱਸ ਵਿਚ ਕਰਨ ਲਈ ਕਿਹੜੇ ਗੁਣ ਧਾਰਨ ਕੀਤੇ ਜਾਣ? ਇਹ ਗੱਲ ਉਜਾਗਰ ਕਰਨ ਲਈ ਉਹ ਆਪ ਹੀ ਆਪਣੇ ਮਨ ਤੋਂ ਪੁੱਛਦੇ ਹਨ:

*ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥ (ਪੰਨਾ ੧੩੮੪)*

ਇਸ ਸਵਾਲ ਦਾ ਜਵਾਬ ਵੀ ਆਪ ਹੀ ਦਿੰਦੇ ਹੋਏ ਉਹ ਆਖਦੇ ਹਨ ਕਿ ਜੇਕਰ ਮਨੁੱਖ ਸਦਾਚਾਰਕ ਗੁਣਾਂ ਨੂੰ ਧਾਰਨ ਕਰੇ ਤਾਂ ਕੰਤ (ਪ੍ਰਭੂ) ਵੱਸ ਵਿਚ ਆ ਸਕਦਾ ਹੈ। ਇਹ ਸਦਾਚਾਰਕ ਗੁਣ ਕਿਹੜੇ ਹਨ, ਉਨ੍ਹਾਂ ਦਾ ਵਿਖਿਆਨ ਕਰਦੇ ਹੋਏ ਉਹ ਦੱਸਦੇ ਹਨ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* *(ਪੰਨਾ ੧੩੮੪)*

ਗ੍ਰਿਹਸਤੀ ਜੀਵਨ ਦਾ ਅਨੰਦ ਮਾਣਦੇ ਹੋਏ ਅੱਲਾਹ ਦੀ ਬੰਦਗੀ ਵਿਚ ਚਿੱਤ ਲਾਉਣਾ ਭਾਵੇਂ ਕਈ ਵਾਰ ਔਖਾ ਜਾਪਦਾ ਹੈ, ਪਰ ਇਹ ਅਸੰਭਵ ਨਹੀਂ ਹੁੰਦਾ। ਗ੍ਰਿਹਸਤੀ ਜੀਵਨ ਦੌਰਾਨ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋਣ ਤੋਂ ਬਚਣਾ ਵੱਡਾ ਕਾਰਜ ਹੈ। ਭਗਤ ਜੀ ਕਹਿੰਦੇ ਹਨ ਕਿ ਜਿਹੜੇ ਦੁਨਿਆਵੀ ਪਦਾਰਥਾਂ ਵਿਚ ਖਚਿਤ ਹੋ ਕੇ ਪ੍ਰਭੂ ਨੂੰ ਭੁੱਲ ਗਏ ਉਨ੍ਹਾਂ ਦਾ ਜੀਵਨ ਟਾਹਣੀ ਨਾਲੋਂ ਟੁੱਟ ਕੇ ਸੁੱਕ ਗਏ ਫੁੱਲਾਂ ਦੀ ਤਰ੍ਹਾਂ ਹੋ ਜਾਂਦਾ ਹੈ। ਅਜਿਹੇ ਮਨੁੱਖ ਦੁਨਿਆਵੀ ਪਦਾਰਥਾਂ ਨੂੰ ਇਕੱਤਰ ਕਰਦੇ-ਕਰਦੇ ਕੇਵਲ ਆਪਣੇ ਆਪ ਤਕ ਹੀ ਸੀਮਿਤ ਹੋ ਜਾਂਦੇ ਹਨ ਅਤੇ ਇਕੱਤਰ ਕੀਤੇ ਪਦਾਰਥਾਂ ਦੀ ਬਹੁਲਤਾ ਕਾਰਨ ਮਨ ਵਿਚ ਦਿਨੋਂ-ਦਿਨ ਹੰਕਾਰ ਵਧਦਾ ਜਾਂਦਾ ਹੈ ਜਿਸ ਨਾਲ ਉਹ ਦੂਜੇ ਦੁਨਿਆਵੀ ਜੀਵਾਂ ਨਾਲੋਂ ਟੁੱਟ ਜਾਂਦੇ ਹਨ ਅਤੇ ਅਖੀਰ ਇਕੱਲੇ ਰਹਿ ਜਾਂਦੇ ਹਨ। ਇਕੱਲਤਾ ਵਿਚ ਆਪਣੇ ਜੀਵਨ ਦਾ ਲੇਖਾ-ਜੋਖਾ ਕਰਦੇ ਹੋਏ ਵੇਖਦੇ ਹਨ ਕਿ ਜਿਨ੍ਹਾਂ ਦੀ ਖਾਤਰ ਦੁਨਿਆਵੀ ਪਦਾਰਥ ਇਕੱਤਰ ਕੀਤੇ ਸਨ ਉਹ ਸਾਥ ਛੱਡ ਗਏ ਹਨ ਅਤੇ ਹੁਣ ਇਕੱਲੇਪਨ ਵਿਚ ਝੁਰਦੇ ਦਿਖਾਈ ਦਿੰਦੇ ਹਨ ਅਤੇ ਅਖੀਰ ਸੁੱਕੇ ਫੁੱਲਾਂ ਵਾਂਗ ਧਰਤੀ 'ਤੇ ਆ ਡਿੱਗਦੇ ਹਨ, ਅਜਿਹੇ ਫੁੱਲਾਂ ਵਿਚ ਨਾ ਤਾਂ ਸੁਗੰਧੀ ਬਾਕੀ ਰਹਿੰਦੀ ਹੈ ਅਤੇ ਨਾ ਹੀ ਉਹ ਕਿਸੇ ਹੋਰ ਕੰਮ ਆ ਸਕਦੇ ਹਨ।

ਭਗਤ ਫਰੀਦ ਜੀ ਦੇ ਸਮੇਂ ਸਮਾਜ ਜਾਤ-ਪਾਤ, ਊਚ-ਨੀਚ, ਵਰਣ-ਵੰਡ, ਆਸ਼ਰਮ ਵਿਵਸਥਾ ਆਦਿ ਵਿਚ ਵੰਡਿਆ ਹੋਇਆ ਸੀ, ਭੇਦਭਾਵ ਪੈਦਾ ਹੋ ਜਾਣ ਕਾਰਨ ਸਮਾਜ ਦੇ ਵਿਕਾਸ ਵਿਚ ਰੁਕਾਵਟ ਪੈਦਾ ਹੋ ਰਹੀ ਸੀ। ਅਜੋਕੇ ਯੁੱਗ ਵਿਚ ਪੈਦਾ ਹੋਈ ਆਰਥਿਕ ਉੱਨਤੀ ਨੇ ਸਮਾਜ ਦੇ ਕੁਝ ਪ੍ਰਤੀਮਾਨਾਂ ਨੂੰ ਬਦਲਣ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਹੈ। ਸਮਾਜ ਵਿਚ ਔਰਤਾਂ ਦੀ ਸਥਿਤੀ ਵਿਚ ਪਹਿਲਾਂ ਨਾਲੋਂ ਕਾਫੀ ਸੁਧਾਰ ਹੋਇਆ ਹੈ। ਵਰਣ-ਵੰਡ ਅਤੇ ਆਸ਼ਰਮ ਵਿਵਸਥਾ ਨੂੰ ਢਾਹ ਲੱਗੀ ਹੈ, ਕੁਝ ਹੱਦ ਤਕ ਜਾਤ-ਪਾਤ ਦੀ ਭਾਵਨਾ ਨੂੰ ਵੀ ਖੋਰਾ ਲੱਗਿਆ ਹੈ। ਆਰਥਿਕ ਸੁੱਖਾਂ ਦੇ ਪ੍ਰਭਾਵ ਕਾਰਨ ਬਹੁਤ ਸਾਰੀਆਂ ਤਬਦੀਲੀਆਂ ਸਮਾਜ ਵਿਚ ਵੇਖਣ ਨੂੰ ਮਿਲਦੀਆਂ ਹਨ ਪਰ ਭੇਦਭਾਵ ਦੀ ਨੀਤੀ ਹਾਲੇ ਵੀ ਉਨੀਂ ਹੀ ਮਜ਼ਬੂਤ ਹੈ ਜਿੰਨੀ ਭਗਤ ਜੀ ਦੇ ਸਮੇਂ ਵੇਖਣ ਨੂੰ ਮਿਲਦੀ ਹੈ। ਭਗਤ ਜੀ ਨਿਰੰਤਰ ਇਹ ਯਤਨ ਕਰਦੇ ਰਹੇ ਕਿ ਸਮੁੱਚੀ ਮਨੁੱਖਤਾ ਭੇਦਭਾਵ ਤੋਂ ਮੁਕਤ ਹੋ ਕੇ ਅੱਲਾਹ ਦੀ ਬੰਦਗੀ ਵਿਚ ਲੱਗੇ। ਉਹ ਜਾਣਦੇ ਸਨ ਕਿ ਅੱਲਾਹ ਦੀ ਬੰਦਗੀ ਵੀ ਉਹੀ ਮਨੁੱਖ ਕਰ ਸਕਦੇ ਹਨ ਜਿਹੜੇ ਸੱਚ ਨਾਲ ਜੁੜੇ ਹੋਏ ਹਨ ਅਤੇ ਸਮੁੱਚੀ ਮਨੁੱਖਤਾ ਵਿਚ ਉਸੇ ਪਰਮਸਤਿ ਦੀ ਹੋਂਦ ਨੂੰ

ਵੇਖਦੇ ਅਤੇ ਪ੍ਰਵਾਨ ਕਰਦੇ ਹਨ। ਭਗਤ ਜੀ ਅੱਲਾਹ ਦੀ ਬੰਦਗੀ ਦੇ ਮਾਰਗ 'ਤੇ ਚੱਲਣ ਲਈ ਅੱਲਾਹ ਦੇ ਬੰਦਿਆਂ ਪ੍ਰਤੀ ਨਿਮਰਤਾ, ਖਿਮਾ, ਸਹਿਜ ਆਦਿ ਸਦਗੁਣ ਧਾਰਨ ਕਰਨ ਦੀ ਪ੍ਰੇਰਨਾ ਕਰਦੇ ਹੋਏ ਕਹਿੰਦੇ ਹਨ:

*ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥*
*ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥*
*ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ (ਪੰਨਾ ੧੩੮੪)*

ਭਾਰਤੀ ਅਤੇ ਪੱਛਮੀ ਏਸ਼ੀਆ ਵਿਚ ਲੱਗਭਗ ਸਮੂਹ ਧਰਮ ਪੈਦਾ ਹੋਏ ਹਨ। ਪੱਛਮੀ ਏਸ਼ੀਆ ਵਿਚ ਪੈਦਾ ਹੋਣ ਵਾਲੇ ਧਰਮਾਂ ਵਿਚ ਯਹੂਦੀ, ਈਸਾਈ ਅਤੇ ਇਸਲਾਮ ਧਰਮ ਦਾ ਨਾਂ ਪ੍ਰਮੁੱਖਤਾ ਨਾਲ ਲਿਆ ਜਾਂਦਾ ਹੈ। ਭਾਰਤੀ ਧਾਰਮਿਕ ਪਰੰਪਰਾ ਵਿਚ ਜੈਨ, ਹਿੰਦੂ, ਬੁੱਧ ਅਤੇ ਸਿੱਖ ਧਰਮ ਵਿਸ਼ੇਸ਼ ਤੌਰ 'ਤੇ ਦੁਨੀਆ ਸਾਹਮਣੇ ਉਜਾਗਰ ਹੋਏ ਹਨ। ਪੱਛਮੀ ਏਸ਼ੀਆ ਅਤੇ ਭਾਰਤ ਵਿਚ ਪੈਦਾ ਹੋਈਆਂ ਧਾਰਮਿਕ ਪਰੰਪਰਾਵਾਂ ਵਿਚ ਇਕ ਵੱਡਾ ਵਖਰੇਵਾਂ ਇਹ ਹੈ ਕਿ ਪੱਛਮੀ ਏਸ਼ੀਆ ਦੇ ਧਰਮਾਂ ਵਿਚ ਪੁਨਰ ਜਨਮ ਦਾ ਕੋਈ ਸਥਾਨ ਨਹੀਂ ਹੈ ਅਤੇ ਭਾਰਤੀ ਧਰਮਾਂ ਵਿਚ ਮੌਜੂਦਾ ਜੀਵਨ ਨੂੰ ਪਿਛਲੇ ਜੀਵਨ ਨਾਲ ਜੋੜ ਕੇ ਵੇਖਿਆ ਜਾਂਦਾ ਹੈ। ਦੁਨੀਆ ਦੇ ਸਮੂਹ ਧਰਮਾਂ ਵਿਚ ਇਕ ਗੱਲ ਦੀ ਸਾਂਝ ਹੈ ਕਿ ਹਰ ਇਕ ਸਿਧਾਂਤ ਨੂੰ ਕਰਮ ਨਾਲ ਜੋੜ ਕੇ ਵੇਖਿਆ ਜਾਂਦਾ ਹੈ। ਭਾਰਤੀ ਸਮਾਜ ਵਿਚ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਕਿ ਜਿਸ ਨੇ ਸ਼ੁਭ ਕਰਮ ਕੀਤੇ ਹਨ ਉਹ ਅਮੀਰ ਘਰਾਂ ਵਿਚ ਪੈਦਾ ਹੋਏ ਹਨ ਅਤੇ ਜਿਨ੍ਹਾਂ ਨੇ ਮਾੜੇ ਕਰਮ ਕੀਤੇ ਹਨ ਉਹ ਗੁਰਬਤ ਵਿਚ ਜੀਵਨ ਬਤੀਤ ਕਰਦੇ ਹਨ। ਇਸੇ ਪ੍ਰਭਾਵ ਅਧੀਨ ਔਖੀ ਘੜੀ ਮੌਕੇ ਇਕ ਗੱਲ ਮੁਹਾਵਰੇ ਵਾਂਗ ਆਮ ਲੋਕਾਂ ਦੇ ਮੂੰਹੋਂ ਅਕਸਰ ਸੁਣਨ ਨੂੰ ਮਿਲਦੀ ਹੈ ਕਿ 'ਪਤਾ ਨਹੀਂ ਰੱਬ ਕਿਹੜੇ ਕਰਮਾਂ ਦੀ ਸਜ਼ਾ ਦੇ ਰਿਹਾ ਹੈ'। ਭਗਤ ਫਰੀਦ ਜੀ ਮਨੁੱਖ ਦੇ ਅਮੀਰ ਜਾਂ ਗਰੀਬ ਹੋਣ ਕਰਕੇ ਚੰਗੇ ਜਾਂ ਮਾੜੇ ਕਰਮਾਂ ਨਾਲ ਨਹੀਂ ਜੋੜਦੇ ਬਲਕਿ ਉਹ ਮਨੁੱਖ ਦੇ ਜੀਵਨ ਵਿਚ ਸ਼ੁਭ ਕਾਰਜਾਂ ਪ੍ਰਤੀ ਉੱਦਮ ਦੀ ਘਾਟ ਅਤੇ ਮਨ ਵਿਚ ਪੈਦਾ ਹੋਏ ਆਲਸ ਨੂੰ ਦੋਸ਼ੀ ਮੰਨਦੇ ਹਨ। ਉਹ ਕਹਿੰਦੇ ਹਨ ਕਿ ਅੱਲਾਹ ਦੀ ਦਰਗਾਹ ਵਿਚ ਅਮੀਰ-ਗਰੀਬ ਜਾਂ ਪਦਾਰਥਕ ਵਸਤਾਂ ਦੇ ਇਕੱਤਰ ਕੀਤੇ ਸਮੂਹ ਕਰਕੇ ਨਹੀਂ ਬਲਕਿ ਸ਼ੁੱਭ ਅਮਲਾਂ ਦੇ ਆਧਾਰ 'ਤੇ ਨਿਬੇੜਾ ਹੋਣਾ ਹੈ :

*ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥*
*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥ (ਪੰਨਾ ੧੩੮੦)*

ਭਗਤ ਫਰੀਦ ਜੀ ਆਪਣੀ ਸਮੁੱਚੀ ਬਾਣੀ ਵਿਚ ਅੱਲਾਹ ਦੇ ਮਾਰਗ 'ਤੇ ਚੱਲਣ ਦਾ ਸੰਦੇਸ਼ ਦਿੰਦੇ ਹਨ। ਇਸ ਕਾਰਜ ਲਈ ਉਹ ਆਪਣੇ ਧਰਮ ਦੀ ਮਰਯਾਦਾ ਦਾ ਪੂਰਨ ਤੌਰ 'ਤੇ ਪਾਲਣਾ ਕਰਨ ਅਤੇ ਸਮੁੱਚੀ ਮਨੁੱਖਤਾ ਪ੍ਰਤੀ ਪ੍ਰੇਮ ਅਤੇ ਭਾਈਚਾਰੇ ਦੀ ਸਾਂਝ ਪੈਦਾ ਕਰਨ ਦੀ ਪ੍ਰੇਰਨਾ ਪੈਦਾ ਕਰਦੇ ਹਨ। ■

# ਸਮਾਜਿਕ ਕੁਰੀਤੀਆਂ ਵਿਚ ਸੁਧਾਰ ਲਈ ਸ੍ਰੀ ਗੁਰੂ ਅਮਰਦਾਸ ਜੀ ਦੇ ਉਪਕਾਰ

*-ਸ. ਗੁਰਦੀਪ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਸਿੱਖ ਧਰਮ ਦੀ ਵਿਚਾਰਧਾਰਾ ਨੂੰ ਅੱਗੇ ਤੋਰਦਿਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਅਤੇ ਪੰਗਤ ਦੀ ਭਾਵਨਾ ਨੂੰ ਪੱਕਾ ਕੀਤਾ। ਊਚ-ਨੀਚ, ਜਾਤ-ਪਾਤ, ਗਰੀਬ-ਅਮੀਰ ਜਦ ਸਭ ਇੱਕ ਪੰਗਤ ਵਿਚ ਬੈਠ ਕੇ ਖਾਣ ਤਾਂ ਭਿੱਟ ਦਾ ਅਹਿਸਾਸ (ਜੋ ਕਿ ਨਫ਼ਰਤ ਪੈਦਾ ਕਰਦਾ ਹੈ) ਖਤਮ ਹੋ ਜਾਂਦਾ ਹੈ। ਸ਼ਹਿਨਸ਼ਾਹ ਅਕਬਰ ਜਦ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਲਈ ਸ੍ਰੀ ਗੋਇੰਦਵਾਲ ਸਾਹਿਬ ਆਇਆ ਤਾਂ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਮਰਯਾਦਾ ਅਨੁਸਾਰ ਉਸ ਨੇ ਵੀ ਪੰਗਤ ਵਿਚ ਬੈਠ ਕੇ ਲੰਗਰ ਛਕਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਵਰਣ-ਭੇਦ ਮੇਟਣ ਲਈ ਬਾਉਲੀ ਤਿਆਰ ਕਰਵਾਈ। ਬਾਉਲੀ ਦਾ ਜਲ ਸਭ ਲਈ ਸਾਂਝਾ ਸੀ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਜਿਹੜਾ ਸਰੀਰ ਜਨਮਦਾ ਹੈ ਉਸ ਦੀ ਕੋਈ ਜਾਤ ਨਹੀਂ।

੫੦੦ ਸਾਲ ਪਹਿਲਾਂ ਸਮਾਜ ਵਿਚ ਇਸਤਰੀ ਦਾ ਦਰਜਾ ਬਹੁਤ ਨੀਵਾਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੀ ਮਹਾਨਤਾ ਦਾ ਪ੍ਰਗਟਾਵਾ ਕਰਦਿਆਂ ਉਸ ਦੇ ਸਤਿਕਾਰ ਹਿੱਤ ਅਵਾਜ਼ ਉਠਾਈ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਪਰਪੱਕ ਕੀਤਾ। ਉਸ ਸਮੇਂ ਇਸਤਰੀ ਨੂੰ ਘਰ ਦੀ ਚਾਰ ਦੀਵਾਰੀ ਵਿਚ ਰਹਿਣ ਦੀ ਆਗਿਆ ਸੀ। ਬਾਹਰ ਜਾਣ ਲਈ ਸਿਰ ਤੋਂ ਪੈਰਾਂ ਤਕ ਉਸ ਨੂੰ ਕੱਪੜੇ ਨਾਲ ਢੱਕਣਾ ਹੁੰਦਾ ਸੀ। ਬਾਹਰ ਜਾਣ ਲਈ ਜਾਂ ਕਿਸੇ ਵੀ ਕੰਮ ਵਿਚ ਸ਼ਾਮਲ ਹੋਣ ਲਈ ਇਸਤਰੀ ਘੁੰਡ ਕੱਢ ਕੇ ਹੀ ਜਾਂਦੀ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਆਗਿਆ ਕੀਤੀ ਕਿ ਗੁਰੂ-ਦਰਬਾਰ ਵਿਚ ਜਾਂ ਸੰਗਤ ਵਿਚ ਕੋਈ ਵੀ ਇਸਤਰੀ ਘੁੰਡ ਕੱਢ ਕੇ ਨਾ ਆਏ। ਜਦ ਹਰੀਪੁਰ ਦਾ ਰਾਜਾ ਹਰੀ ਚੰਦ ਆਪ ਜੀ ਦੇ ਦਰਸ਼ਨ ਲਈ ਆਇਆ ਤਾਂ ਉਸ ਦੀ ਛੋਟੀ ਰਾਣੀ ਘੁੰਡ ਕੱਢ ਕੇ ਆਈ। ਸ੍ਰੀ ਗੁਰੂ ਅਮਰਦਾਸ ਜੀ ਨੇ ਰਾਣੀ ਨੂੰ ਵੇਖਦਿਆਂ ਹੀ ਕਿਹਾ ਕਿ ਘੁੰਡ ਕੱਢਣਾ ਠੀਕ ਨਹੀਂ ਹੈ। ਇਸ ਤਰ੍ਹਾਂ ਇਸਤਰੀ ਨੂੰ ਗ਼ੁਲਾਮੀ ਦੀ ਇਸ ਰੀਤ ਤੋਂ ਅਜ਼ਾਦ ਕੀਤਾ।

ਉਸ ਸਮੇਂ ਲੜਕੀ ਦੇ ਜਨਮ ਨੂੰ ਪਰਵਾਰ ਉੱਤੇ ਬੋਝ ਸਮਝਿਆ ਜਾਂਦਾ ਸੀ। ਜੋ ਵੀ ਇਸਤਰੀ ਲੜਕੀ ਨੂੰ ਜਨਮ ਦਿੰਦੀ ਉਸ ਨੂੰ ਮੰਦੇ ਭਾਗਾਂ ਵਾਲੀ ਸਮਝਿਆ ਜਾਂਦਾ ਸੀ ਤੇ ਪਰਵਾਰ ਵਾਲਿਆਂ ਦੀ ਕਰੋਪੀ ਦਾ ਸ਼ਿਕਾਰ ਹੁੰਦੀ ਸੀ। ਸ੍ਰੀ ਗੁਰੂ

** # ੩੦੨ ਕਿਦਵਾਈ ਨਗਰ, ਲੁਧਿਆਣਾ। ਮੋ. ੯੮੮੮੧-੨੬੬੯੦*

ਅਮਰਦਾਸ ਜੀ ਨੇ ਇਸ ਜ਼ੁਲਮ ਦਾ ਵਿਰੋਧ ਕੀਤਾ। ਗੁਰੂ ਜੀ ਨੇ ਕੁੜੀ-ਮਾਰ (ਧੀ ਦੀ ਹੱਤਿਆ), ਧੀ ਦਾ ਪੈਸਾ, ਧਾਨ ਖਾਣ ਵਾਲੇ, ਹਰ ਵੇਲੇ ਦੀ ਆਕੜ (ਐਬ) ਰੱਖਣ ਵਾਲੇ ਮਨੁੱਖ ਨਾਲ ਸਾਂਝ ਰੱਖਣ ਵਾਲੇ ਨੂੰ ਵੀ ਫ਼ਿਟਕਾਰ ਪਾਈ ਹੈ।

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥ (ਪੰਨਾ ੧੪੧੩)*

ਉਸ ਸਮੇਂ ਭਾਰਤ ਵਿਚ ਮਰਦ ਦੀ ਚਿਤਾ 'ਤੇ ਇਸਤਰੀ ਦੇ ਸੜ ਮਰਨ ਦੀ ਇਕ ਭਿਆਨਕ ਰਸਮ ਪ੍ਰਚਲਿਤ ਸੀ ਜਿਸ ਨੂੰ ਸਤੀ ਹੋਣਾ ਆਖਿਆ ਜਾਂਦਾ ਸੀ। ਸਾਰੀਆਂ ਇਸਤਰੀਆਂ ਮਨ ਦੀ ਇੱਛਾ ਨਾਲ ਹੀ ਪਤੀ-ਚਿਖਾ 'ਤੇ ਨਹੀਂ ਸਨ ਸੜ ਮਰਦੀਆਂ ਸਗੋਂ ਉਨ੍ਹਾਂ ਨੂੰ ਜਬਰਦਸਤੀ ਸਤੀ ਕੀਤਾ ਜਾਂਦਾ ਸੀ। ਜਿਸ ਔਰਤ ਨੂੰ ਸਤੀ ਕਰਨਾ ਹੁੰਦਾ ਸੀ, ਉਸ ਇਸਤਰੀ ਨੂੰ ਸੁੰਦਰ ਬਸਤਰ ਪਹਿਨਾ ਕੇ ਉਸ ਦੀ ਗੋਦ ਵਿਚ ਪਤੀ ਦਾ ਮੁਰਦਾ ਸਰੀਰ ਰੱਖ ਕੇ ਬਿਠਾ ਦਿੱਤਾ ਜਾਂਦਾ ਸੀ। ਆਸ-ਪਾਸ ਲੱਕੜਾਂ ਚਿਣ ਦਿੱਤੀਆਂ ਜਾਂਦੀਆਂ ਸਨ। ਚਿਤਾ ਨੂੰ ਅੱਗ ਲਗਾਉਣ ਵੇਲੇ ਜ਼ੋਰ-ਜ਼ੋਰ ਨਾਲ ਢੋਲ ਤੇ ਛੈਣੇ ਵਜਾਏ ਜਾਂਦੇ ਸਨ। ਤਾਂ ਕਿ ਉਸ ਸ਼ੋਰ ਵਿਚ ਸਤੀ ਹੋ ਰਹੀ ਇਸਤਰੀ ਦੀਆਂ ਚੀਖਾਂ ਬਾਹਰ ਵਾਲੇ ਨਾ ਸੁਣਨ ਅਤੇ ਉਸ ਇਸਤਰੀ ਦੀਆਂ ਚੀਖਾਂ ਸੁਣ ਕੇ ਸ਼ਮਸ਼ਾਨ ਭੂਮੀ 'ਤੇ ਆਈਆਂ ਕੁੜੀਆਂ ਜਾਂ ਇਸਤਰੀਆਂ ਡਰ ਨਾ ਜਾਣ। ਕੁਝ ਆਦਮੀ ਲੰਬੇ-ਲੰਬੇ ਬਾਂਸ ਲੈ ਕੇ ਖੜੇ ਰਹਿੰਦੇ ਤਾਂ ਕਿ ਸਤੀ ਹੋਣ ਵਾਲੀ ਡਰ ਦੀ ਮਾਰੀ ਤੇ ਰੋਂਦੀ ਚੀਖਾਂ ਮਾਰਦੀ ਚਿਖਾ ਵਿੱਚੋਂ ਬਾਹਰ ਕੁੱਦਣ ਦਾ ਯਤਨ ਕਰਦੀ ਤਾਂ ਉਸ ਨੂੰ ਲੰਬੇ ਬਾਂਸ ਨਾਲ ਧੱਕ ਕੇ ਅੰਦਰ ਕਰ ਦਿੰਦੇ ਸਨ।ਲੰਬੇ ਬਾਂਸ ਇਸ ਲਈ ਫੜ੍ਹਦੇ ਸਨ ਤਾਂ ਕਿ ਉਨ੍ਹਾਂ ਨੂੰ ਸੇਕ ਨਾ ਲਗੇ। ਸ੍ਰੀ ਗੁਰੂ ਅਮਰਦਾਸ ਜੀ ਉਚਾਰਨ ਕਰਦੇ ਹਨ ਕਿ ਉਹ ਇਸਤਰੀਆਂ ਸਤੀ (ਹੋ ਗਈਆਂ) ਨਹੀਂ ਆਖੀਦੀਆਂ ਜੋ ਪਤੀ ਦੀ ਲੋਥ ਦੇ ਨਾਲ ਸੜ ਮਰਦੀਆਂ ਹਨ। ਪਤੀ ਦੇ ਮਰਨ 'ਤੇ ਜਿਹੜੀ ਇਸਤਰੀ ਪਤੀ-ਪਿਆਰ ਨੂੰ ਵਿਸਾਰਦੀ ਨਹੀਂ ਅਤੇ ਉਸ ਦੇ ਵਿਛੋੜੇ ਨੂੰ ਭੁੱਲਦੀ ਨਹੀਂ, ਉਹੋ ਹੀ ਸਤੀ ਹੈ। ਪਤੀ ਦੀ ਲਾਸ਼ ਨਾਲ ਸੜਨ ਵਾਲੀ ਸਤੀ ਨਹੀਂ। ਜੋ ਪਤੀ ਦੀ ਮੌਤ 'ਤੇ ਵਿਛੋੜੇ ਦੀ ਸੱਟ ਨਾਲ ਹੀ ਮਰ ਜਾਣ ਉਸ ਨੂੰ ਸਤੀ (ਹੋ ਗਈ) ਸਮਝਣਾ ਚਾਹੀਦਾ ਹੈ :

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥*
*ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥ (ਪੰਨਾ ੭੮੭)*

ਉਨ੍ਹਾਂ ਇਸਤਰੀਆਂ ਨੂੰ ਭੀ ਸਤੀਆਂ ਹੀ ਸਮਝਣਾ ਚਾਹੀਦਾ ਹੈ ਜੋ ਆਪਣੇ ਖਸਮ ਦੀ ਸੇਵਾ ਕਰਦੀਆਂ ਹਨ, ਪਤਿਬ੍ਰਤ-ਧਰਮ ਵਿਚ ਰਹਿੰਦੀਆਂ ਹਨ। ਸਦਾ ਉੱਦਮ ਨਾਲ ਆਪਣਾ ਧਰਮ ਚੇਤੇ ਰੱਖਦੀਆਂ ਹਨ।ਸਤੀ ਉਹ ਹੈ ਜੋ ਪਤੀ ਦੀ ਮੌਤ 'ਤੇ ਸੰਤੋਖ ਰੱਖਦੀ ਹੈ, ਇਸ ਨੂੰ ਰੱਬੀ ਭਾਣਾ ਸਮਝ ਕੇ ਜਰਦੀ ਹੈ। ਆਪਣੇ ਪਤੀ ਦੀ ਯਾਦ ਨੂੰ ਸਦਾ ਮਨ ਵਿਚ ਚੇਤੇ ਰੱਖਦੀ ਹੈ :

*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ ॥*

*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍ ॥* (ਪੰਨਾ ੭੮੭)

(ਸਤੀ) ਇਸਤਰੀਆਂ ਆਪਣੇ ਖਸਮ ਦੇ ਜਿਊਂਦਿਆਂ ਉਸ ਦੀ ਸੇਵਾ ਕਰਦੀਆਂ ਹਨ। ਪਤੀ ਨੂੰ ਆਪਣਾ ਸਮਝਦੀਆਂ ਹਨ ਤਾਂ ਦੁੱਖ-ਸੁੱਖ ਵਿਚ ਬਰਾਬਰ ਸਾਥ ਨਿਭਾਉਂਦੀਆਂ ਹਨ। ਪਰ ਜਿਨ੍ਹਾਂ ਨੇ ਖਸਮ ਨੂੰ ਖਸਮ ਨਾ ਜਾਤਾ, ਉਹ ਕਿਉਂ ਦੁੱਖ ਸਹਿਣ? ਪਤੀ ਚਾਹੇ ਸੁਖੀ ਹੋਵੇ ਚਾਹੇ ਦੁਖੀ ਹੋਏ, ਉਹ ਔਖੇ ਵੇਲੇ ਨੇੜੇ ਨਹੀਂ ਢੁਕਦੀਆਂ :

*ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ॥*
*ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ॥*
*ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ॥*
*ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ॥* (ਪੰਨਾ ੭੮੭)

ਜਿਹੜੀ ਪਤਨੀ ਨੂੰ ਪਤੀ ਨਾਲ ਸੱਚਾ ਪਿਆਰ ਹੈ ਉਹ ਪਤੀ ਦੀ ਮੌਤ 'ਤੇ ਉਂਝ ਹੀ ਕਾਫੀ ਦੁੱਖ ਸਹਿ ਲੈਂਦੀ ਹੈ। ਅਜਿਹੀ ਇਸਤਰੀ ਜਿਊਂਦੀ ਹੀ ਸਤੀ ਹੈ। ਜਿਸ ਨੂੰ ਪਤੀ ਦੀ ਕਦਰ ਨਹੀਂ ਜਾਂ ਜਿਸ ਨਾਲ ਪਿਆਰ ਨਹੀਂ ਉਸ ਦਾ ਪਤੀ ਦੀ ਲਾਸ਼ ਨਾਲ ਸੜ ਮਰਨਾ ਫਜ਼ੂਲ ਹੈ। ਪਿਆਰ ਤੋਂ ਸੱਖਣੀ ਪਤਨੀ ਆਪਣੇ ਪਤੀ ਤੋਂ ਦੂਰ ਹੀ ਰਹੇਗੀ ਭਾਵੇਂ ਉਹ ਜਿਊਂਦਾ ਹੋਵੇ ਜਾਂ ਮਰਿਆ ਹੋਵੇ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਕਿ ਕਿਸੇ ਇਸਤਰੀ ਨੂੰ ਸਤੀ ਨਾ ਹੋਣ ਦਿੱਤਾ ਜਾਏ। ਬਾਅਦ ਵਿਚ ਸਤੀ ਦੀ ਰਸਮ ਨੂੰ ਬੰਦ ਕਰਨ ਦਾ ਹੁਕਮ ਅਕਬਰ ਨੇ ਸੰਨ ੧੫੮੪ ਈ: ਵਿਚ ਕੀਤਾ। ਇਸ ਹੁਕਮ ਅਧੀਨ ਕਿਸੇ ਨੂੰ ਕੋਈ ਜਬਰੀ ਸਤੀ ਨਹੀਂ ਕਰ ਸਕਦਾ। ਪਰ ਮਰਜ਼ੀ ਨਾਲ ਔਰਤ ਸਤੀ ਹੋ ਸਕਦੀ ਸੀ।

ਉਸ ਸਮੇ ਵਿਆਹ ਅਕਸਰ ਆਪਣੀਆਂ ਜਾਤਾਂ ਦੇ ਅੰਦਰ ਹੀ ਹੋਇਆ ਕਰਦੇ ਸਨ। ਉੱਚੀ ਜਾਤ ਵਾਲੇ ਨੀਵੀਂ ਜਾਤ ਵਿਚ ਵਿਆਹ ਨਹੀਂ ਸੀ ਕਰਦੇ, ਜੇ ਕੋਈ ਇਸਤਰੀ ਐਸਾ ਕਰਦੀ ਤਾਂ ਉਹ ਦੰਡ ਦੀ ਅਧਿਕਾਰੀ ਹੁੰਦੀ। ਉੱਚੀ ਜਾਤ ਦੇ ਮਰਦ ਤੇ ਨੀਵੇਂ ਜਾਤ ਦੀ ਔਰਤ ਤੋਂ ਜੋ ਬੱਚਾ ਪੈਦਾ ਹੁੰਦਾ ਉਸ ਨੂੰ ਚੰਡਾਲ ਕਿਹਾ ਜਾਂਦਾ।ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖਾਂ ਅੰਦਰ ਗਰੀਬ-ਅਮੀਰ ਤੇ ਜਾਤ-ਪਾਤ ਦੀ ਦ੍ਰਿਸ਼ਟੀ ਨੂੰ ਬਦਲਿਆ। ਸਾਖੀਆਂ ਵਿਚ ਜਿਕਰ ਆਉਂਦਾ ਹੈ ਸੱਚਨ-ਸਚ ਦਾ ਵਿਆਹ ਜਾਤ-ਪਾਤ ਦੇ ਵਿਚਾਰ ਬਿਨਾਂ ਕੀਤਾ। ਗੁਰੂ ਸਾਹਿਬ ਨੇ ਆਪਣੀਆਂ ਪੁੱਤਰੀਆਂ ਦਾ ਰਿਸ਼ਤਾ ਵੀ ਬਿਨਾਂ ਸ਼੍ਰੇਣੀ ਵਿਚਾਰ ਤੋਂ ਕੀਤਾ। ਬੀਬੀ ਦਾਨੀ ਜੀ ਦਾ ਰਿਸ਼ਤਾ ਭਾਈ ਰਾਮਾ ਜੀ ਨਾਲ ਕੀਤਾ। ਭਾਈ ਰਾਮਾ ਜੀ ਦੀ ਘਰੋਗੀ ਹਾਲਤ ਬੜੀ ਸਧਾਰਨ ਸੀ। ਭਾਈ ਜੇਠਾ ਜੀ ( ਜੋ ਕਿ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦੇ ਸਨ) ਨਾਲ ਬੀਬੀ ਭਾਨੀ ਜੀ ਦਾ ਰਿਸ਼ਤਾ ਕੀਤਾ। ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਪ੍ਰੇਮੇ ਨਾਂ ਦਾ ਕੋਹੜੀ ਠੀਕ ਹੋ ਗਿਆ। ਗੁਰੂ ਜੀ ਨੇ ਉਸ ਦਾ ਨਾਮ ਮੁਰਾਰੀ ਰੱਖ ਕੇ ਸ਼ੀਹੇ ਉੱਪਲ ਦੀ ਪੁੱਤਰੀ ਦਾ ਵਿਆਹ ਉਸ ਨਾਲ ਕੀਤਾ।

ਉਸ ਸਮੇਂ ਪਤੀ-ਪਤਨੀ ਦੇ ਮਰਨ ਪਿੱਛੋਂ ਵਿਆਹ ਕਰਵਾ ਸਕਦਾ ਸੀ, ਪਰ ਪਤਨੀ ਨੂੰ ਪਤੀ ਨਾਲ ਹੀ ਮਰਨਾ ਪੈਂਦਾ ਸੀ। ਸ਼ਾਸਤਰਾਂ ਵਿਚ ਵਿਧਵਾ ਵਿਆਹ ਦੀ ਮਨਾਹੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਵਿਧਵਾ ਵਿਆਹ ਦੀ ਆਗਿਆ ਦਿੱਤੀ। ਫਾਸਟਰ ਨੇ ਆਪਣੇ ਸਫ਼ਰਨਾਮੇ ਵਿਚ ਲਿਖਿਆ ਹੈ ਕਿ ਵਿਧਵਾ ਵਿਆਹ ਦੀ ਆਗਿਆ ਸ੍ਰੀ ਗੁਰੂ ਨਾਨਕ ਦੇਵ ਜੀ ਕਰ ਗਏ ਸਨ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸੇ ਨੂੰ ਅਮਲੀ ਰੂਪ ਪਹਿਨਾਇਆ।

ਨਸ਼ੇ (ਜੋ ਕਿ ਮਨੁੱਖੀ ਸਰੀਰ ਲਈ ਨੁਕਸਾਨਦਾਇਕ ਹਨ) ਦੀ ਜ਼ਿਆਦਾ ਵਰਤੋਂ ਨਾਲ ਦਿਮਾਗੀ ਸੰਤੁਲਨ ਕਾਇਮ ਨਹੀਂ ਰਹਿੰਦਾ। ਚੰਗੇ-ਮਾੜੇ ਦੀ ਤਮੀਜ ਨਹੀਂ ਰਹਿੰਦੀ। ਇਸ ਸਮਾਜਿਕ ਬੁਰਾਈ ਤੋਂ ਬਚਣਾ ਚਾਹੀਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਉਚਾਰਨ ਕਰਦੇ ਹਨ ਕਿ ਵਿਕਾਰਾਂ ਵਿਚ ਫਸਿਆ ਮਨੁੱਖ ਸ਼ਰਾਬ ਆਦਿ (ਹੋਰ ਨਸ਼ਿਆਂ) ਕੁਕਰਮ ਵਿਚ ਪੈਂਦਾ ਹੈ ਜਿਸ ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਤੇ ਮੰਦੇ ਬੋਲ ਬੋਲਣ ਦਾ ਜੋਸ਼ ਆ ਜਾਂਦਾ ਹੈ। ਆਪਣੇ-ਪਰਾਏ ਦੀ ਪਛਾਣ ਨਹੀਂ ਰਹਿੰਦੀ। ਮਾਲਕ ਵੱਲੋਂ ਧੱਕੇ ਪੈਂਦੇ ਹਨ। ਜਿਸ ਦੇ ਪੀਤਿਆਂ ਖਸਮ ਵਿਸਰਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ। ਐਸੀ ਚੰਦਰੀ ਸ਼ਰਾਬ ਨੂੰ ਜਿੱਥੋਂ ਤਕ ਵੱਸ ਚੱਲੇ ਕਦੇ ਨਹੀਂ ਪੀਣਾ ਚਾਹੀਦਾ :

*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥* *(ਪੰਨਾ-੫੫੪)*

ਥਿਤਾਂ, ਵਾਰ ਮਨਾਉਣੇ ਮਾਇਆ ਦਾ ਮੋਹ ਪੈਦਾ ਕਰਨ ਦਾ ਕਾਰਨ ਬਣਦੇ ਹਨ। ਮੇਰ-ਤੇਰ ਪੈਦਾ ਕਰਦੇ ਹਨ। ਸਭ ਦਿਨ, ਰੁੱਤਾਂ, ਮੌਸਮ ਪਰਮਾਤਮਾ ਦੇ ਹੀ ਬਣਾਏ ਹੋਏ ਹਨ। ਮੂਰਖ ਮਨੁੱਖ ਹੀ ਥਿਤਾਂ ਤੇ ਵਾਰ ਮਨਾਉਂਦੇ ਫਿਰਦੇ ਹਨ :

*ਥਿਤੀ ਵਾਰ ਸੇਵਹਿ ਮੁਗਧ ਗਵਾਰ ॥* *(ਪੰਨਾ ੮੪੩)*

ਪੁਰਾਣਾਂ ਅਨੁਸਾਰ ਮਨੁੱਖ ਦੇ ਮਰਨ ’ਤੇ ਕਈ ਰੀਤੀਆਂ ਕੀਤੀਆਂ ਜਾਂਦੀਆਂ ਹਨ। ਗੁਰੂ ਸਾਹਿਬ ਨੇ ਮਨੁੱਖ ਦੇ ਮਰਨ ’ਤੇ ਰੀਤੀਆਂ ਬਾਬਤ ਉਪਦੇਸ਼ ਦਿੱਤੇ। ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ (ਬਾਬਾ ਮੋਹਰੀ ਜੀ ਦੇ ਪੋਤਰੇ ਅਤੇ ਆਨੰਦ ਜੀ ਦੇ ਸਪੁੱਤਰ ਬਾਬਾ ਸੁੰਦਰ ਜੀ) ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਅੰਤਮ ਸਮੇਂ ਕੋਲ ਬੈਠੇ ਸਨ, ਨੇ ‘ਸਦ’ ਸਿਰਲੇਖ ਵਾਲੀ ਛੇ ਪਉੜੀਆਂ ਦੀ ਬਾਣੀ ਵਿਚ ਕਲਮਬੰਦ ਕੀਤਾ। ਮਨੁੱਖ ਦੇ ਮਰਨ ’ਤੇ ਜੋ ਹੇਠ ਲਿਖੀਆਂ ਰੀਤੀਆਂ ਕੀਤੀਆਂ ਜਾਂਦੀਆਂ ਹਨ ਤੇ ਜਿਸ ਤਰ੍ਹਾਂ ਰੋਣ-ਪਿੱਟਣ ਨਾਲ ਵਾਤਾਵਰਨ ਦਰਦਨਾਕ ਬਣ ਜਾਂਦਾ ਹੈ, ਉਸ ਲਈ ਗੁਰੂ ਸਾਹਿਬ ਨੇ ਕੁਰੀਤੀਆਂ ਦੀ ਟਿੱਪਣੀ ਇਸ ਤਰ੍ਹਾਂ ਕੀਤੀ ਹੈ :

ਇਨਸਾਨ ਦੇ ਮਰਨ ’ਤੇ (ਸ਼ਾਸਤਰਾਂ ਦੀ ਮਰਯਾਦਾ ਅਨੁਸਾਰ) ਉਸ ਨੂੰ ਮੰਜੇ (ਜਾਂ ਪਲੰਗ) ਤੋਂ ਲਾਹ ਕੇ ਭੁੰਜੇ ਜ਼ਮੀਨ ’ਤੇ ਲਿਟਾ ਦਿੱਤਾ ਜਾਂਦਾ ਹੈ। ਕਈ ਆਟੇ ਦਾ

ਦੀਵਾ ਜਗਾ ਦਿੰਦੇ ਹਨ ਤੇ ਬ੍ਰਾਹਮਣ ਨੂੰ ਭੇਟਾ ਲਈ ਚਾਂਦੀ-ਸੋਨੇ ਦਾ ਸਿੱਕਾ ਦਿੱਤਾ ਜਾਂਦਾ ਹੈ।

ਸਰੀਰ ਦੇ ਸਸਕਾਰ ਤੋਂ ਪਹਿਲਾਂ ਆਟੇ ਦੇ ਪੇੜੇ ਪੱਤਲਾਂ ਉੱਤੇ ਰੱਖ ਕੇ ਮਨਸਾਏ ਜਾਂਦੇ ਹਨ। ਸੂਰਜ ਵੱਲ ਮੂੰਹ ਕਰ ਕੇ ਚੁਲੀਆਂ ਵੀ ਭੇਟ ਕੀਤੀਆਂ ਜਾਂਦੀਆਂ ਹਨ, ਇਹ ਖਿਆਲ ਕੀਤਾ ਜਾਂਦਾ ਹੈ ਕਿ ਇਹ ਖੁਰਾਕ ਵਿਛੜੀ ਆਤਮਾ ਨੂੰ ਮਿਲੇਗੀ।

ਜਿਸ ਫੱਟੇ 'ਤੇ ਮੁਰਦਾ ਸਰੀਰ ਚੁੱਕ ਕੇ ਲਿਜਾਇਆ ਜਾਂਦਾ ਹੈ ਉਸ ਫੱਟੇ ਨੂੰ ਫੁੱਲਾਂ ਨਾਲ ਸਜਾਇਆ ਜਾਂਦਾ ਹੈ। ਵਡੇਰੀ ਉਮਰ ਦੇ ਪ੍ਰਾਣੀ ਦੇ ਪੋਤੇ-ਪੜਪੋਤੇ ਉੱਤੋਂ ਮਖਾਣੇ ਛੁਹਾਰੇ ਪੈਸੇ ਆਦਿਕ ਸੁੱਟਦੇ ਹਨ। ਇਸ ਰਸਮ ਨੂੰ ਬਿਬਾਣ ਕੱਢਣਾ ਕਿਹਾ ਜਾਂਦਾ ਹੈ।

ਘਰੋਂ ਬਿਬਾਣ ਲਿਜਾਣ ਸਮੇਂ ਮਿੱਟੀ ਦਾ ਕੋਰਾ ਘੜਾ ਨਾਲ ਲਿਜਾਇਆ ਜਾਂਦਾ ਹੈ। ਸ਼ਮਸ਼ਾਨ ਘਾਟ ਪਹੁੰਚ ਕੇ ਘੜਾ ਭੰਨਿਆ ਜਾਂਦਾ ਹੈ। ਮ੍ਰਿਤਕ ਦਾ ਪੁੱਤਰ ਬਹੁਤ ਉੱਚੀ ਧਾਹ ਮਾਰਦਾ ਹੈ। ਭਿਆਨਕ ਧਾਹ ਦੀ ਅਵਾਜ਼ ਨਾਲ ਮ੍ਰਿਤਕ ਦੀ ਆਤਮਾ ਜੋ ਸਰੀਰ ਦੇ ਮੋਹ ਕਰਕੇ ਉਸ ਦੇ ਦੁਆਲੇ ਭੌਂਦੀ ਰਹਿੰਦੀ ਹੈ, ਡਰ ਕੇ ਚਲੀ ਜਾਂਦੀ ਹੈ।

ਸਰੀਰ ਦੇ ਸੜਨ ਪਿੱਛੋਂ ਬਚੀਆਂ ਅਸਥੀਆਂ ਗੰਗਾ ਵਿਚ ਪ੍ਰਵਾਹ ਕਰਨੀਆਂ ਜ਼ਰੂਰੀ ਹਨ, ਅਜਿਹਾ ਨਾ ਕਰਨ 'ਤੇ ਮ੍ਰਿਤਕ ਪ੍ਰਾਣੀ ਦੀ ਗਤੀ ਨਹੀਂ ਹੋ ਸਕਦੀ।

ਮ੍ਰਿਤਕ ਪ੍ਰਾਣੀ ਦੀ ਆਤਮਾ (ਮਰਨ ਪਿੱਛੋਂ) ਤੇਰ੍ਹਾਂ ਦਿਨ ਪ੍ਰੇਤ ਬਣੀ ਰਹਿੰਦੀ ਹੈ। ਛੱਡੇ ਹੋਏ ਘਰ ਦੁਆਲੇ ਹੀ ਘੁੰਮਦੀ ਰਹਿੰਦੀ ਹੈ।

ਮ੍ਰਿਤਕ ਦੀ ਆਤਮਾ ਨੂੰ ਪ੍ਰੇਤ ਜੂਨ ਵਿੱਚੋਂ ਕੱਢ ਕੇ ਪਿਤਰ ਲੋਕ ਤਕ ਪਹੁੰਚਾਉਣ ਲਈ ਕਿਰਿਆ ਕੀਤੀ ਜਾਂਦੀ ਹੈ।ਉੱਥੇ ਪਹੁੰਚਣ ਲਈ ੩੬੦ ਦਿਨ ਲੱਗਦੇ ਹਨ। ਕਿਰਿਆ ਪੰਡਤ ਕਰਦੇ ਹਨ।

ਗੁਰੂ ਸਾਹਿਬ ਨੇ ਅੰਤਮ ਸਮੇਂ ਇਹ ਉਪਦੇਸ਼ ਦਿੱਤਾ ਕਿ ਪਿੱਛੋਂ ਕਿਸੇ ਨੇ ਰੋਣਾ ਜਾਂ ਧਾਹ ਨਹੀਂ ਮਾਰਨੀ। ਸਗੋਂ ਕੀਰਤਨ ਕਰਨਾ ਹੈ। ਵਿਅਕਤੀ ਪ੍ਰਭੂ ਦੀ ਰਜ਼ਾ ਅਨੁਸਾਰ ਆਉਂਦਾ ਤੇ ਚਲਾ ਜਾਂਦਾ ਹੈ। ਰੋਣਾ ਨਹੀਂ ਚਾਹੀਦਾ, ਅਸੀਸ ਦੇਣੀ ਚਾਹੀਦੀ ਹੈ। ਆਤਮਾ ਦਾ ਪ੍ਰੇਤ ਬਣ ਕੇ ਫਿਰਦੇ ਰਹਿਣਾ ਨਿਰਮੂਲ ਵਿਚਾਰ ਹੈ। ਪਿੰਡ ਪੱਤਲ ਅਤੇ ਕਿਰਿਆ ਵੀ ਭਰਮ ਹੈ। ਇੱਥੇ ਜਗਾਇਆ ਹੋਇਆ ਦੀਵਾ ਪਰਲੋਕ ਦੇ ਰਾਹ ਨੂੰ ਚਾਨਣਾ ਨਹੀਂ ਦੇ ਸਕਦਾ। ਅੱਗੇ ਦੀ ਖੁਰਾਕ ਨਾਮ ਹੀ ਹੈ ਉੱਥੇ ਰਾਹ ਦਾ ਚਾਨਣ ਵੀ ਨਾਮ-ਰੂਪੀ-ਦੀਵਾ ਹੀ ਕਰਦਾ ਹੈ। ਗੰਗਾ ਵਿਚ ਫੁੱਲ ਪਾ ਦੇਣ ਨਾਲ ਗਤੀ ਨਹੀਂ ਹੁੰਦੀ। ਆਤਮਾ ਨੇ ਸਰੀਰ ਦੁਆਰਾ ਜੋ ਕਰਮ ਕੀਤੇ ਹਨ, ਗਤੀ ਤਾਂ ਉਸੇ ਦੁਆਰਾ ਹੈ। ਬਿਬਾਣ ਕੱਢਣਾ ਫਜ਼ੂਲ ਕਿਰਿਆ ਹੈ :

*ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥*

*(ਪੰਨਾ ੯੨੩)*

■

*ਇਤਿਹਾਸਿਕ -ਗੁਰ-ਅਸਥਾਨ:੩੦*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਹਿਮਾਚਲ ਪ੍ਰਦੇਸ਼

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਿਲਾਸਪੁਰ:** ਹਿਮਾਚਲ ਪ੍ਰਦੇਸ਼ ਵਿਖੇ ਗੋਬਿੰਦ ਸਾਗਰ ਦੇ ਕਿਨਾਰੇ ਉੱਚੀਆਂ ਪਹਾੜੀਆਂ ਉੱਤੇ ਵੱਸਿਆ ਸ਼ਹਿਰ ਹੈ, ਬਿਲਾਸਪੁਰ। ਇਹ ਸ਼ਹਿਰ ਕੀਰਤਪੁਰ ਸਾਹਿਬ ਤੋਂ ਸੁੰਦਰ ਨਗਰ ਅਤੇ ਮੰਡੀ ਨੂੰ ਜਾਣ ਵਾਲੀ ਸੜਕ ਉੱਤੇ ਸਥਿਤ ਹੈ। ਇਸ ਇਤਿਹਾਸਿਕ ਸ਼ਹਿਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੋਂ ਦਾ ਰਾਜਾ ਭੀਮ ਚੰਦ ਗੁਰੂ ਘਰ ਦਾ ਸ਼ਰਧਾਲੂ ਸੀ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਗੁਰੂ ਕਾ ਲਾਹੌਰ:** ਗੁਰਦੁਆਰਾ ਸਾਹਿਬ ਗੁਰੂ ਕਾ ਲਾਹੌਰ ਸ੍ਰੀ ਅਨੰਦਪੁਰ ਸਾਹਿਬ ਤੋਂ ੧੨ ਕਿਲੋਮੀਟਰ ਦੀ ਦੂਰੀ 'ਤੇ ਹਿਮਾਚਲ ਪ੍ਰਦੇਸ਼ ਵਿਚ ਬਸੰਤਪੁਰ ਪਿੰਡ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਨੰਦ-ਕਾਰਜ ਲਾਹੌਰ ਨਿਵਾਸੀ ਭਾਈ ਹਰਜਸ ਦੀ ਸਪੁੱਤਰੀ ਮਾਤਾ ਜੀਤੋ ਜੀ (ਮਾਤਾ ਜੀਤ ਕੌਰ ਜੀ) ਨਾਲ ਹੋਇਆ ਸੀ। ਉਪਰੰਤ ਸਤਿਗੁਰੂ ਜੀ ਨੇ ਇਸ ਨਗਰ ਦਾ ਨਾਂ ਗੁਰੂ ਕਾ ਲਾਹੌਰ ਰੱਖਿਆ।

**ਗੁਰਦੁਆਰਾ ਸ੍ਰੀ ਸਿਹਰਾ ਸਾਹਿਬ ਬਸੰਤਪੁਰ (ਬਿਲਾਸਪੁਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਬਿਲਾਸਪੁਰ ਦੇ ਪਿੰਡ ਬਸੰਤਪੁਰ ਦੇ ਨਜ਼ਦੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਿਹਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਸ਼ਾਦੀ ਸਮੇਂ ਪਧਾਰੇ ਸਨ। ਇਸ ਅਸਥਾਨ 'ਤੇ ਗੁਰੂ ਸਾਹਿਬ ਜੀ ਦੀ ਬਰਾਤ ਦਾ ਉਤਾਰਾ ਕੀਤਾ ਗਿਆ ਸੀ।

**ਗੁਰਦੁਆਰਾ ਪੌੜ ਸਾਹਿਬ ਗੁਰੂ ਕਾ ਲਾਹੌਰ (ਬਿਲਾਸਪੁਰ):** ਗੁਰਦੁਆਰਾ ਪੌੜ ਸਾਹਿਬ ਗੁਰੂ ਕਾ ਲਾਹੌਰ ਵਿਖੇ ਗੁਰਦੁਆਰਾ ਸਾਹਿਬ ਅਨੰਦ ਕਾਰਜ ਦੇ ਨਜ਼ਦੀਕ ਗੁਰੂ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਸਾਹਿਬ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਰਵਾਇਤ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਦੇ ਘੋੜੇ ਦੇ ਪੌੜ ਨਾਲ ਪਾਣੀ ਦਾ ਚਸ਼ਮਾ ਫੁੱਟਿਆ ਸੀ।

**ਗੁਰਦੁਆਰਾ ਤ੍ਰਿਵੈਣੀ ਸਾਹਿਬ, ਬਿਲਾਸਪੁਰ:** ਗੁਰਦੁਆਰਾ ਤ੍ਰਿਵੈਣੀ ਸਾਹਿਬ ਗੁਰਦੁਆਰਾ ਪੌੜ ਸਾਹਿਬ ਦੇ ਨਜ਼ਦੀਕ ਹੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ ਦੀ ਬੇਨਤੀ ਉਪਰੰਤ ਇੱਥੇ ਪਾਣੀ ਦੀ ਘਾਟ ਨੂੰ ਦੂਰ ਕੀਤਾ ਸੀ।

**ਗੁਰਦੁਆਰਾ ਸਾਹਿਬ ਦਸਮੇਸ਼ ਅਸਥਾਨ, ਨਾਹਨ (ਸਿਰਮੌਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਦੇ ਨਗਰ ਨਾਹਨ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਰਾਜਾ ਮੇਦਨੀ ਪ੍ਰਕਾਸ਼ ਦੇ ਸੱਦੇ 'ਤੇ ਪਧਾਰੇ ਸਨ।

**ਗੁਰਦੁਆਰਾ ਸਾਹਿਬ ਦਸਤਾਰ ਅਸਥਾਨ ਪਾਉਂਟਾ ਸਾਹਿਬ (ਸਿਰਮੌਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਦੇ ਨਗਰ ਪਾਉਂਟਾ ਸਾਹਿਬ ਵਿਖੇ ਗੁਰਦੁਆਰਾ ਪਾਉਂਟਾ ਸਾਹਿਬ ਪਾਤਸ਼ਾਹੀ ਦਸਵੀਂ ਦੇ ਨਜ਼ਦੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਦਸਤਾਰ ਅਸਥਾਨ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ ਉੱਤੇ ਗੁਰੂ ਸਾਹਿਬ ਸਿੰਘਾਂ ਵਿਚ ਸੁੰਦਰ ਦਸਤਾਰ ਸਜਾਉਣ ਦਾ ਮੁਕਾਬਲਾ ਕਰਾਇਆ ਕਰਦੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਪੀਰ ਬੁੱਧੂ ਸ਼ਾਹ ਨੂੰ ਆਪਣਾ ਕੰਘਾ ਸਮੇਤ ਕੇਸਾਂ ਦੇ ਅਤੇ ਦਸਤਾਰ ਦੇ ਕੇ ਨਿਹਾਲ ਕੀਤਾ ਸੀ।

**ਗੁਰਦੁਆਰਾ ਪਾਉਂਟਾ ਸਾਹਿਬ ਪਾਤਸ਼ਾਹੀ ਦਸਵੀਂ (ਸਿਰਮੌਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਵਿਖੇ ਇਤਿਹਾਸਿਕ ਸ਼ਹਿਰ ਪਾਉਂਟਾ ਸਾਹਿਬ ਸਥਿਤ ਹੈ। ਸ੍ਰੋਤਾਂ ਅਨੁਸਾਰ ਸ਼ਹਿਰ ਦੀ ਨੀਂਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰੱਖੀ ਸੀ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਯਮੁਨਾ ਦੇ ਕਿਨਾਰੇ ਗੁਰਦੁਆਰਾ ਪਾਉਂਟਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਕਵੀ ਦਰਬਾਰ ਅਸਥਾਨ ਪਾਉਂਟਾ ਸਾਹਿਬ (ਸਿਰਮੌਰ):** ਪਾਉਂਟਾ ਸਾਹਿਬ ਵਿਖੇ ਯਮੁਨਾ ਦੇ ਕੰਢੇ ਉੱਤੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਜੀ ਦੇ ਨਜ਼ਦੀਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸ੍ਰੀ ਕਵੀ ਦਰਬਾਰ ਅਸਥਾਨ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ੫੨ ਕਵੀਆਂ ਨਾਲ ਕਵੀ ਦਰਬਾਰ ਸਜਾਇਆ ਕਰਦੇ ਸਨ।

**ਗੁਰਦੁਆਰਾ ਸ਼ੇਰਗਾਹ ਸਾਹਿਬ ਪਾਉਂਟਾ ਸਾਹਿਬ (ਸਿਰਮੌਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਦੇ ਨਗਰ ਪਾਉਂਟਾ ਸਾਹਿਬ ਦੇ ਨਜ਼ਦੀਕ ਗੁਰਦੁਆਰਾ ਸ਼ੇਰਗਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਇੱਥੇ ਇਲਾਕੇ ਦੇ ਲੋਕਾਂ ਨੂੰ ਸ਼ੇਰ ਦੇ ਆਤੰਕ ਤੋਂ

ਮੁਕਤ ਕੀਤਾ ਸੀ।

**ਗੁਰਦੁਆਰਾ ਤੀਰਗੜ੍ਹੀ ਸਾਹਿਬ (ਸਿਰਮੌਰ):** ਗੁਰਦੁਆਰਾ ਤੀਰਗੜ੍ਹੀ ਸਾਹਿਬ, ਗੁਰਦੁਆਰਾ ਭੰਗਾਣੀ ਸਾਹਿਬ ਦੇ ਨਜ਼ਦੀਕ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭੰਗਾਣੀ ਦੀ ਜੰਗ ਸਮੇਂ ਇੱਥੇ ਉੱਚੇ ਟਿੱਲੇ 'ਤੇ ਖੜ੍ਹੇ ਹੋ ਕੇ ਆਪ ਤੀਰ ਚਲਾ ਕੇ ਦੁਸ਼ਮਣ ਫੌਜ ਦਾ ਮੁਕਾਬਲਾ ਕਰ ਰਹੇ ਸਨ।

**ਗੁਰਦੁਆਰਾ ਭੰਗਾਣੀ ਸਾਹਿਬ (ਸਿਰਮੌਰ):** ਪਾਉਂਟਾ ਸਾਹਿਬ ਨਗਰ ਦੇ ਨਜ਼ਦੀਕ ਗੁਰਦੁਆਰਾ ਭੰਗਾਣੀ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਜੀ ਅਤੇ ਰਾਜਾ ਫਤਿਹ ਸ਼ਾਹ ਦੀ ਅਗਵਾਈ ਵਿਚ ਪਹਾੜੀ ਰਾਜਿਆਂ ਵਿਚਕਾਰ ਜੰਗ ਹੋਈ ਸੀ।

**ਗੁਰਦੁਆਰਾ ਸ੍ਰੀ ਟੋਕਾ ਸਾਹਿਬ, ਟੋਕਾ (ਸਿਰਮੌਰ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਸਿਰਮੌਰ ਦੇ ਪਿੰਡ ਟੋਕਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਸ੍ਰੀ ਅਨੰਦਪੁਰ ਸਾਹਿਬ ਤੋਂ ਨਾਹਨ ਜਾਂਦੇ ਹੋਏ ਗੁਰੂ ਸਾਹਿਬ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਤਲਬ ਅਸਥਾਨ ਪਾਉਂਟਾ ਸਾਹਿਬ (ਸਿਰਮੌਰ):** ਪਾਉਂਟਾ ਸਾਹਿਬ ਵਿਖੇ ਹੀ ਜਿੱਥੇ ਗੁਰੂ ਸਾਹਿਬ ਤਨਖਾਹਾਂ ਵੰਡਿਆ ਕਰਦੇ ਸਨ, ਉਸ ਅਸਥਾਨ 'ਤੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਤਲਬ ਅਸਥਾਨ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਦੌਣ (ਕਾਂਗੜਾ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਕਾਂਗੜਾ ਦੇ ਨਗਰ ਨਦੌਣ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਹਾੜੀ ਰਾਜਿਆਂ ਦੀ ਬੇਨਤੀ ਉਪਰੰਤ ਉਨ੍ਹਾਂ ਦੀ ਮਦਦ ਲਈ ਇੱਥੇ ਪਹੁੰਚੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦੂਜੀ ਲੜਾਈ ਵਜੋਂ ਵੀ ਜਾਣਿਆ ਜਾਂਦਾ ਹੈ। ਇਸ ਦਾ ਜ਼ਿਕਰ ਬਚਿੱਤ੍ਰ ਨਾਟਕ ਵਿਚ ਵੀ ਮਿਲਦਾ ਹੈ। ਇੱਥੇ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਪਿੱਪਲ ਦੇ ਦਰੱਖਤ ਅੱਜ ਵੀ ਮੌਜੂਦ ਹਨ। ਦਰਿਆ ਬਿਆਸ ਦੇ ਕਿਨਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸਲੂਰੀ (ਊਨਾ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਊਨਾ ਦੇ ਪਿੰਡ ਸਲੂਰੀ ਵਿਖੇ ਊਨਾ-ਅੰਬ ਮਾਰਗ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨਦੌਣ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸ੍ਰੀ ਗੁਰਪਲਾਹ ਸਾਹਿਬ ਪਾਤਸ਼ਾਹੀ ਦਸਵੀਂ, ਬਾਥੂ (ਊਨਾ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਤਹਿਸੀਲ ਊਨਾ ਦੇ ਪਿੰਡ ਬਾਥੂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰਪਲਾਹ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਕ ਪਲਾਹ ਦੇ ਦਰੱਖਤ ਥੱਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਗੁਰੂ ਘਰ ਦੇ ਅਨਿੰਨ ਸ਼ਰਧਾਲੂ ਬਾਬਾ ਕਲਾਧਾਰੀ ਜੀ ਨਾਲ ਵਿਚਾਰ-ਵਟਾਂਦਰੇ ਕਰਿਆ ਕਰਦੇ ਸਨ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਪਾਤਸ਼ਾਹੀ ਦਸਵੀਂ, ਨਗਰੌਲੀ (ਊਨਾ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਤਹਿਸੀਲ ਊਨਾ ਦੇ ਪਿੰਡ ਨਗਰੌਲੀ ਵਿਖੇ ਪੰਜਵੜ੍ਹ ਮਾਰਗ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸਲੂਰੀ ਤੋਂ ਸ਼ਿਕਾਰ ਖੇਡਦੇ ਸਮੇਂ ਇੱਥੇ ਆ ਕੇ ਬਿਰਾਜੇ ਸਨ।

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹੀ ਦਸਵੀਂ, ਮੰਡੀ:** ਮੰਡੀ ਹਿਮਾਚਲ ਪ੍ਰਦੇਸ਼ ਦਾ ਕੇਂਦਰੀ ਜ਼ਿਲ੍ਹਾ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਹਾੜੀ ਰਿਆਸਤਾਂ ਦੀ ਯਾਤਰਾ ਸਮੇਂ ਮੰਡੀ ਦੇ ਰਾਜੇ ਸਿਧ ਸੈਨ ਦੀ ਪ੍ਰੇਮਮਈ ਬੇਨਤੀ ਕਬੂਲ ਕਰ ਇੱਥੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਵਿਚ ਗੁਰੂ ਸਾਹਿਬ ਜੀ ਦੀ ਪਾਵਨ ਛੋਹ ਪ੍ਰਾਪਤ ਪਲੰਘ, ਰਬਾਬ ਅਤੇ ਕੁਝ ਹੋਰ ਨਿਸ਼ਾਨੀਆਂ ਅੱਜ ਵੀ ਸੁਰੱਖਿਅਤ ਹਨ।

**ਕਿਲ੍ਹਾ ਗੋਬਿੰਦਗੜ੍ਹ ਸਾਹਿਬ, ਕਮਲਾਹਗੜ੍ਹ:** ਕਿਲ੍ਹਾ ਗੋਬਿੰਦਗੜ੍ਹ ਸਾਹਿਬ, ਹਿਮਾਚਲ ਪ੍ਰਦੇਸ਼ ਦੇ ਨਗਰ ਕਮਲਾਹਗੜ੍ਹ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦਗਰ ਵਜੋਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਮੰਡੀ ਵਿਖੇ ਆਪਣੇ ਨਿਵਾਸ ਦੌਰਾਨ ਮੰਡੀ ਦਾ ਰਾਜਾ ਗੁਰੂ ਸਾਹਿਬ ਨੂੰ ਇੱਥੇ ਕਮਲਾਹਗੜ੍ਹ ਵਿਖੇ ਲੈ ਕੇ ਆਇਆ ਸੀ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਮੰਡੀ:** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਅਤੇ ਨਗਰ ਮੰਡੀ ਵਿਖੇ ਤਰਨਾ ਮਾਰਗ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਮਾਤਾ ਗੁਜਰੀ ਜੀ ਅਤੇ ਮਾਤਾ ਜੀਤੋ ਜੀ ਸਮੇਤ ਪਧਾਰੇ ਸਨ।

**ਗੁਰਦੁਆਰਾ ਸ੍ਰੀ ਰਵਾਲਸਰ ਸਾਹਿਬ, ਰਵਾਲਸਰ (ਮੰਡੀ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਮੰਡੀ ਦਾ ਨਗਰ ਰਵਾਲਸਰ ਪ੍ਰਸਿੱਧ ਤੀਰਥ ਅਸਥਾਨ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਥੇ ਬਾਈਧਾਰ ਦੇ ਰਾਜਿਆਂ ਨੂੰ ਸੁਮੱਤ ਦੇਣ ਲਈ ਪਧਾਰੇ ਸਨ। ਇੱਥੇ ਸਰੋਵਰ ਦੇ ਕਿਨਾਰੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ

ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਗੁਰੂਕੋਠਾ ਸਾਹਿਬ, ਗੁਰੂ ਕੋਠਾ (ਮੰਡੀ):** ਹਿਮਾਚਲ ਪ੍ਰਦੇਸ਼ ਦੇ ਜ਼ਿਲ੍ਹਾ ਮੰਡੀ ਵਿਖੇ ਸੁੰਦਰ ਨਗਰ-ਰਵਾਲਸਰ ਮਾਰਗ ਉੱਤੇ ਪਿੰਡ ਗੁਰੂ ਕੋਠਾ ਸਥਿਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂਕੋਠਾ ਸਾਹਿਬ ਸੁਸ਼ੋਭਿਤ ਹੈ।

## ਹਰਿਆਣਾ

### ਜ਼ਿਲ੍ਹਾ ਅੰਬਾਲਾ

**ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਬਾਦਸ਼ਾਹੀ ਬਾਗ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਜਾਣ ਸਮੇਂ ਇੱਥੇ ਬਿਰਾਜੇ ਸਨ। ਇਸੇ ਅਸਥਾਨ 'ਤੇ ਗੁਰੂ ਸਾਹਿਬ ਜੀ ਨੇ ਪੀਰ ਅਮੀਰ ਦੀਨ ਦਾ ਹੰਕਾਰ ਤੋੜਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਗੋਬਿੰਦਪੁਰਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਵਿਖੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਗੋਬਿੰਦਪੁਰਾ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਪੀਰ ਅਮੀਰ ਦੀਨ ਦਾ ਬਾਜ਼ ਜੋ ਗੁਰੂ ਸਾਹਿਬ ਦੀਆਂ ਚਿੜੀਆਂ ਨਾਲ ਲੜਿਆ ਸੀ। ਉਹ ਇੱਥੇ ਪਹੁੰਚ ਕੇ ਚਿੜੀਆਂ ਦੁਆਰਾ ਬੋਟੀ-ਬੋਟੀ ਹੋ ਕੇ ਡਿੱਗਾ ਸੀ। ਇਸ ਲਈ ਇਸ ਥਾਂ 'ਤੇ ਪੀਰ ਨੇ ਗੁਰੂ ਜੀ ਦੇ ਸਤਿਕਾਰ ਵਜੋਂ ਗੁਰਦੁਆਰਾ ਗੋਬਿੰਦਪੁਰਾ ਸਾਹਿਬ ਸੁਸ਼ੋਭਿਤ ਕਰਵਾਇਆ। ਇੱਥੇ ਗੁਰੂ ਸਾਹਿਬ ਜੀ ਛੋਹ ਪ੍ਰਾਪਤ ਇਕ ਖੂਹ ਅੱਜ ਵੀ ਗੁਰਦੁਆਰਾ ਸਾਹਿਬ ਵਿਖੇ ਸੁਰੱਖਿਅਤ ਹੈ।

**ਗੁਰਦੁਆਰਾ ਸ੍ਰੀ ਗੇਂਦਸਰ ਸਾਹਿਬ, ਭਾਨੋਖੇੜੀ (ਅੰਬਾਲਾ):** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਦੇ ਪਿੰਡ ਭਾਨੋਖੇੜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਪਟਨਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਆਉਂਦੇ ਸਮੇਂ ਬਾਲ ਗੋਬਿੰਦ ਰਾਇ ਰਸਤੇ ਵਿਚ ਆਪਣੇ ਨਾਨਕੇ ਪਿੰਡ ਲਖਨੌਰ ਬਿਰਾਜੇ ਸਨ। ਇੱਥੋਂ ਹੀ ਉਹ ਆਪਣੇ ਹਾਣੀ ਮੁੰਡਿਆਂ ਨਾਲ ਖਿੱਦੋ-ਖੂੰਡੀ ਖੇਡਦੇ ਹੋਏ ਭਾਨੋਖੇੜੀ ਆਏ ਸਨ। ਗੁਰੂ ਸਾਹਿਬ ਜੀ ਦੀ ਪਾਵਨ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਗੇਂਦਸਰ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਲਖਨੌਰ ਸਾਹਿਬ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅੰਬਾਲਾ ਵਿਖੇ ਅੰਬਾਲਾ-ਹਿਸਾਰ ਸੜਕ 'ਤੇ ਪਿੰਡ ਲਖਨੌਰ ਸਥਿਤ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਨਕਾ ਪਿੰਡ ਹੈ। ਪਟਨਾ ਤੋਂ ਪੰਜਾਬ ਆਉਂਦੇ ਸਮੇਂ ਬਾਲ ਗੋਬਿੰਦ ਰਾਇ ਜੀ ਆਪਣੀ ਮਾਤਾ ਗੁਜਰੀ ਜੀ ਨਾਲ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਜੀ ਦੀ

ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਨਾਲ ਸੰਬੰਧਿਤ ਕਈ ਨਿਸ਼ਾਨੀਆਂ ਸੁਰੱਖਿਅਤ ਰੱਖੀਆਂ ਗਈਆਂ ਹਨ।

**ਗੁਰਦੁਆਰਾ ਮੰਜੀ ਸਾਹਿਬ, ਅੰਬਾਲਾ:** ਗੁਰਦੁਆਰਾ ਮੰਜੀ ਸਾਹਿਬ ਜ਼ਿਲ੍ਹਾ ਅਤੇ ਨਗਰ ਅੰਬਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਮੰਜੀ ਸਾਹਿਬ ਅੰਬਾਲਾ, ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ।

**ਗੁਰਦੁਆਰਾ ਸਤਿਸੰਗ ਸਾਹਿਬ, ਅੰਬਾਲਾ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਅੰਬਾਲਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਤਿਸੰਗ ਸਾਹਿਬ ਸੁਸ਼ੋਭਿਤ ਹੈ। ਰਵਾਇਤ ਅਨੁਸਾਰ ਇੱਥੇ ਭਾਈ ਜੈਤਾ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੀਸ ਸ੍ਰੀ ਅਨੰਦਪੁਰ ਸਾਹਿਬ ਲਿਜਾਂਦੇ ਸਮੇਂ ਰਸਤੇ ਵਿਚ ਰੁਕੇ ਸਨ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਤੋਂ ਕੁਰੂਕਸ਼ੇਤਰ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਆਪਣੇ ਇਸ ਨਿਵਾਸ ਕਾਲ ਦੌਰਾਨ ਜਿਸ ਅਸਥਾਨ 'ਤੇ ਗੁਰੂ ਸਾਹਿਬ ਸਿੱਖ ਸੰਗਤਾਂ ਨਾਲ ਵਿਚਾਰਾਂ ਕਰਦੇ ਅਕਾਲ ਉਸਤਤ ਕਰਦੇ ਰਹੇ, ਉੱਥੇ ਆਪ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ 'ਸਤਿਸੰਗ ਸਾਹਿਬ' ਸੁਸ਼ੋਭਿਤ ਹੈ।

**ਗੁਰਦੁਆਰਾ ਟੋਕਾ ਸਾਹਿਬ, ਅੰਬਾਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅੰਬਾਲਾ ਦੀ ਤਹਿਸੀਲ ਨਰਾਇਣਗੜ੍ਹ ਤੋਂ ੯ ਕਿਲੋਮੀਟਰ ਦੂਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਟੋਕਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਜਾਂਦਿਆਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸੂਲਰ (ਅੰਬਾਲਾ):** ਹਰਿਆਣਾ ਰਾਜ ਦੇ ਜ਼ਿਲ੍ਹਾ ਅੰਬਾਲਾ ਵਿਖੇ ਪਿੰਡ ਸੂਲਰ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੇ ਲਖਨੌਰ ਨਿਵਾਸ ਦੌਰਾਨ ਇੱਥੇ ਪਧਾਰੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

## ਜ਼ਿਲ੍ਹਾ ਯਮੁਨਾਨਗਰ

**ਗੁਰਦੁਆਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਕਪਾਲ ਮੋਚਨ:** ਹਰਿਆਣਾ ਦੇ ਜ਼ਿਲ੍ਹਾ ਯਮੁਨਾਨਗਰ ਦੀ ਤਹਿਸੀਲ ਜਗਾਧਰੀ ਦੇ ਨਗਰ ਕਪਾਲ ਮੋਚਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਾਧਰੀ ਤੋਂ ਚੱਲ ਕੇ ਸਢੌਰੇ ਜਾਂਦੇ ਹੋਏ ਰਸਤੇ

ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਨੂੰਮਾਨ ਗੇਟ, ਜਗਾਧਰੀ:** ਹਰਿਆਣਾ ਦੇ ਜ਼ਿਲ੍ਹਾ ਯਮੁਨਾਨਗਰ ਦੇ ਸ਼ਹਿਰ ਜਗਾਧਰੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਹਨੂੰਮਾਨ ਗੇਟ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਜਨਮ ਅਸਥਾਨ ਪੀਰ ਬੁੱਧੂ ਸ਼ਾਹ, ਸਢੌਰਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਵਿਖੇ ਇਤਿਹਾਸਿਕ ਪਿੰਡ ਸਢੌਰਾ ਸਥਿਤ ਹੈ। ਇਹ ਗੁਰੂ-ਘਰ ਦੇ ਪਰਮ ਸ਼ਰਧਾਲੂ ਪੀਰ ਬੁੱਧੂ ਸ਼ਾਹ ਦਾ ਜਨਮ ਅਸਥਾਨ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਵਾਪਸ ਆਉਂਦਿਆਂ ਇੱਥੇ ਠਹਿਰੇ ਸਨ। ਰਵਾਇਤ ਅਨੁਸਾਰ ਭੰਗਾਣੀ ਦੇ ਯੁੱਧ ਸਮੇਂ ਪੀਰ ਬੁੱਧੂ ਸ਼ਾਹ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕੀਤੀ ਤਨੋ-ਮਨੋ ਸਹਾਇਤਾ ਤੋਂ ਖੁਸ਼ ਹੋ ਕੇ ਗੁਰੂ ਸਾਹਿਬ ਆਪ ਚੱਲ ਕੇ ਸਢੌਰੇ ਵਿਖੇ ਪੀਰ ਬੁੱਧੂ ਸ਼ਾਹ ਜੀ ਦੇ ਘਰ ਪਹੁੰਚੇ।

**ਗੁਰਦੁਆਰਾ ਸੰਤੋਖਪੁਰਾ ਸਾਹਿਬ, ਛਛਰੋਲੀ:** ਛਛਰੋਲੀ, ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦਾ ਮੁੱਖ ਨਗਰ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦਿਆਂ ਇੱਥੇ ਬਿਰਾਜੇ ਸਨ। ਰਵਾਇਤ ਅਨੁਸਾਰ ਇੱਥੇ ਗੁਰੂ-ਘਰ ਦਾ ਸ਼ਰਧਾਲੂ ਭਾਈ ਸੰਤੋਖ ਦਾਸ ਰਹਿੰਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੇ ਡੇਰੇ ਵਿਚ ਆ ਕੇ ਬਿਰਾਜੇ ਅਤੇ ਉਸ ਨੂੰ ਇਸ ਥਾਂ ਦਾ ਪ੍ਰਚਾਰਕ ਨਿਯੁਕਤ ਕੀਤਾ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਗੁਰਦੁਆਰਾ ਸੰਤੋਖਪੁਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਗੋਲਪੁਰਾ ਸਾਹਿਬ, ਛੋਟਾ ਮਰ੍ਹਵਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦੇ ਪਿੰਡ ਛੋਟਾ ਮਰ੍ਹਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਜਾਣ ਸਮੇਂ ਇੱਥੇ ਬਿਰਾਜੇ ਸਨ। ਰਵਾਇਤ ਅਨੁਸਾਰ ਗੁਰੂ ਸਾਹਿਬ ਦਾ ਬਾਜ਼ ਜਿਸ ਦਾ ਨਾਂ 'ਗੋਲਾ' ਸੀ ਉੱਡ ਕੇ ਇਸ ਪਿੰਡ ਦੇ ਦਰੱਖਤ ਉੱਤੇ ਆ ਬੈਠਾ। ਗੁਰੂ ਸਾਹਿਬ ਦੇ ਸਿੱਖ ਉਸ ਬਾਜ਼ ਨੂੰ ਵਾਪਸ ਨਾ ਲਿਆ ਸਕੇ। ਅਖੀਰ ਗੁਰੂ ਸਾਹਿਬ ਆਪ ਗਏ ਅਤੇ ਆਪਣੇ ਬਾਜ਼ ਨੂੰ ਅਵਾਜ਼ ਮਾਰ ਕੇ ਵਾਪਸ ਬੁਲਾਇਆ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਗੋਲਪੁਰਾ ਸੁਸ਼ੋਭਿਤ ਹੈ।

**ਗੁਰਦੁਆਰਾ ਅੰਗਮਪੁਰਾ ਸਾਹਿਬ ਪਾਤ: ਦਸਵੀਂ, ਬਲਾਚੌਰ (ਯਮੁਨਾਨਗਰ):**

ਹਰਿਆਣਾ ਰਾਜ ਦੇ ਜ਼ਿਲ੍ਹਾ ਯਮੁਨਾਨਗਰ ਦੇ ਨਗਰ ਬਲਾਚੌਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛਛਰੋਲੀ ਤੋਂ ਜਗਾਧਰੀ ਆਉਂਦੇ ਸਮੇਂ ਰਸਤੇ ਵਿਚ ਇੱਥੇ ਪਧਾਰੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਅਗੰਮਪੁਰਾ ਸਾਹਿਬ ਸੁਸ਼ੋਭਿਤ ਹੈ।

## ਜ਼ਿਲ੍ਹਾ ਕੁਰੂਕਸ਼ੇਤਰ

**ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਪਿਹੋਵਾ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਨਗਰ ਪਿਹੋਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਆਮਦ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਬਾਉਲੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ, ਪਿਹੋਵਾ:** ਗੁਰਦੁਆਰਾ ਮੰਜੀ ਸਾਹਿਬ ਪਿਹੋਵਾ, ਗੁਰਦੁਆਰਾ ਬਾਉਲੀ ਸਾਹਿਬ ਦੇ ਨਜ਼ਦੀਕ ਹੀ ਸਥਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਦਮਦਮਾ ਸਾਹਿਬ, ਸਯਾਣਾ ਸੈਯਦਾਂ:** ਹਰਿਆਣਾ ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਪਿਹੋਵਾ-ਚੀਕਾ ਮਾਰਗ 'ਤੇ ਪਿੰਡ ਸਯਾਣਾ ਸੈਯਦਾਂ ਸਥਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਪਿੰਡ ਵਿਚ ਦੋ ਵਾਰ ਪਧਾਰੇ। ਪਹਿਲੀ ਵਾਰ ਆਪਣੇ ਬਚਪਨ ਵਿਚ ਜਦੋਂ ਉਹ ਆਪਣੇ ਨਾਨਕੇ ਪਿੰਡ ਲਖਨੌਰ ਠਹਿਰੇ ਸਨ ਅਤੇ ਦੂਸਰੀ ਵਾਰ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਸ ਅਸਥਾਨ 'ਤੇ ਬਿਰਾਜੇ ਉੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੋੜਾ ਸਾਹਿਬ, ਸਯਾਣਾ ਸੈਯਦਾਂ:** ਗੁਰਦੁਆਰਾ ਜੋੜਾ ਸਾਹਿਬ, ਕੁਰੂਕਸ਼ੇਤਰ ਦੇ ਪਿੰਡ ਸਯਾਣਾ ਸੈਯਦਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦਗਾਰ ਵਜੋਂ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਹ ਅਸਥਾਨ ਗੁਰੂ ਸਾਹਿਬ ਜੀ ਦੇ ਪਰਮ ਸ਼ਰਧਾਲੂ ਦੀ ਰਿਹਾਇਸ਼ਗਾਹ ਸੀ। ਉਸ ਦੀ ਪ੍ਰੇਮਮਈ ਬੇਨਤੀ ਉਪਰੰਤ ਗੁਰੂ ਸਾਹਿਬ ਇੱਥੇ ਉਸ ਦੇ ਘਰ ਪਧਾਰੇ, ਜਿੱਥੇ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਲੱਕੜੀ ਦੀਆਂ ਖੜਾਵਾਂ ਭੇਟ ਕੀਤੀਆਂ। ਗੁਰੂ ਸਾਹਿਬ ਜੀ ਨੇ ਖੁਸ਼ ਹੋ ਕੇ ਉਸ ਨੂੰ ਆਪਣਾ ਚਮੜੇ ਦਾ ਜੋੜਾ ਬਖ਼ਸ਼ਿਸ਼ ਕੀਤਾ, ਜੋ ਅੱਜ ਵੀ ਇੱਥੇ

ਗੁਰਦੁਆਰਾ ਸਾਹਿਬ ਸੁਰੱਖਿਅਤ ਰੱਖਿਆ ਗਿਆ ਹੈ।

**ਗੁਰਦੁਆਰਾ ਸ੍ਰੀ ਕਰਾਹ ਸਾਹਿਬ, ਕਰਾਹ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਪਿਹੋਵਾ-ਚੀਕਾ ਮਾਰਗ ਉੱਤੇ ਪਿੰਡ ਕਰਾਹ ਸੁਸ਼ੋਭਿਤ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਸਯਾਣਾ ਸੈਯਦਾਂ ਤੋਂ ਚੱਲ ਕੇ ਇੱਥੇ ਪਹੁੰਚੇ ਸਨ। ਇੱਥੇ ਉਨ੍ਹਾਂ ਨੇ ਜਿਸ ਇਮਲੀ ਦੇ ਦਰੱਖਤ ਹੇਠਾਂ ਬਿਰਾਜ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੱਲੋਂ ਥਾਪੇ ਮਸੰਦ ਨੂੰ ਤਾੜਨਾ ਕੀਤੀ ਸੀ, ਉਹ ਅੱਜ ਵੀ ਗੁਰਦੁਆਰਾ ਸਾਹਿਬ ਵਿਖੇ ਮੌਜੂਦ ਹੈ।

**ਗੁਰਦੁਆਰਾ ਪੱਟਾ ਸਾਹਿਬ, ਕੁਰੂਕਸ਼ੇਤਰ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਕੁਰੂਕਸ਼ੇਤਰ ਵਿਖੇ ਮੁਹੱਲਾ ਸੌਦਾਗਰਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਪੱਟਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਅਤੇ ਮਾਤਾ ਸੁੰਦਰੀ ਜੀ ਸਮੇਤ ਇੱਥੇ ਗੁਰੂ-ਘਰ ਦੇ ਸ਼ਰਧਾਲੂ ਮਨੀ ਰਾਮ ਨਾਂ ਦੇ ਬ੍ਰਾਹਮਣ ਘਰ ਪਹੁੰਚੇ, ਜਿਸ ਨੇ ਗੁਰੂ-ਪਰਵਾਰ ਦੀ ਸੇਵਾ ਕਰ ਗੁਰੂ ਸਾਹਿਬ ਵੱਲੋਂ ਤਾਂਬੇ ਦੇ ਪੱਟੇ ਦੀ ਬਖਸ਼ਿਸ਼ ਪ੍ਰਾਪਤ ਕੀਤੀ।

**ਗੁਰਦੁਆਰਾ ਰਾਜਘਾਟ ਸਾਹਿਬ ਪਾਤਸ਼ਾਹੀ ਦਸਵੀਂ, ਕੁਰੂਕਸ਼ੇਤਰ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਕੁਰੂਕਸ਼ੇਤਰ ਵਿਖੇ ਬ੍ਰਹਮ ਸਰੋਵਰ ਦੇ ਨੇੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਰਾਜਘਾਟ ਸਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਗੁਜਰੀ ਜੀ ਅਤੇ ਮਾਤਾ ਸੁੰਦਰੀ ਜੀ ਸਮੇਤ ਇੱਥੇ ਪਹੁੰਚ ਕੇ ਖੀਰ, ਪੂੜਿਆਂ ਦਾ ਲੰਗਰ ਲਗਾਇਆ ਅਤੇ ਢੋਂਗੀ ਜੋਗੀਆਂ ਨੂੰ ਤ੍ਰਿਪਤ ਕਰ ਸੁਮੱਤ ਬਖ਼ਸ਼ੀ ਸੀ।

**ਗੁਰਦੁਆਰਾ ਜੋਤੀਸਰ ਸਾਹਿਬ, ਪਾਤਸ਼ਾਹੀ ਦਸਵੀਂ:** ਗੁਰਦੁਆਰਾ ਜੋਤੀਸਰ ਸਾਹਿਬ ਪਾਤਸ਼ਾਹੀ ਦਸਵੀਂ ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ, ਪਿਹੋਵਾ:** ਹਰਿਆਣਾ ਦੇ ਜ਼ਿਲ੍ਹਾ ਕੁਰੂਕਸ਼ੇਤਰ ਦੇ ਨਗਰ ਪਿਹੋਵਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਸੱਯਦ ਭੀਖਣ ਸ਼ਾਹ ਨੂੰ ਪਿੰਡ ਘੜਾਮ ਵਿਖੇ ਦਰਸ਼ਨ ਦੇਣ ਉਪਰੰਤ ਸਯਾਣਾ ਸੈਯਦਾਂ ਜਾਂਦੇ ਸਮੇਂ ਰਸਤੇ ਵਿਚ ਗੁਰੂ ਸਾਹਿਬ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਨੇ ਧਰਮ ਦੇ ਨਾਂ 'ਤੇ ਦਾਨ ਲੈਣ ਵਾਲੇ ਢੌਂਗੀਆਂ ਨੂੰ ਰੋਕਦਿਆਂ ਸੁਮੱਤ ਬਖਸ਼ਿਸ਼ ਕੀਤੀ ਸੀ।

## ਜ਼ਿਲ੍ਹਾ ਪੰਚਕੂਲਾ

**ਗੁਰਦੁਆਰਾ ਸ੍ਰੀ ਬਾਉਲੀ ਸਾਹਿਬ, ਮਨਸਾ ਦੇਵੀ, ਪੰਚਕੂਲਾ:** ਹਰਿਆਣਾ ਰਾਜ ਦੇ ਜ਼ਿਲ੍ਹਾ ਅਤੇ ਨਗਰ ਪੰਚਕੂਲਾ ਵਿਖੇ ਮਨਸਾ ਦੇਵੀ ਮੰਦਰ ਦੇ ਨਜ਼ਦੀਕ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸੁਸ਼ੋਭਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਆਪਣੇ ੭੦੦ ਸਿੰਘਾਂ ਸਮੇਤ ਇੱਥੇ ਪਹੁੰਚ ਕੇ ਇਤਿਹਾਸਿਕ ਬਾਉਲੀ ਦਾ ਜਲ ਛਕਿਆ ਸੀ।

**ਗੁਰਦੁਆਰਾ ਸ੍ਰੀ ਕੂਹਣੀ ਸਾਹਿਬ, ਪੰਚਕੂਲਾ:** ਹਰਿਆਣਾ ਦੇ ਜ਼ਿਲ੍ਹਾ ਅਤੇ ਨਗਰ ਪੰਚਕੂਲਾ ਵਿਖੇ ਮਨਸਾ ਦੇਵੀ ਮੰਦਰ ਦੇ ਨਜ਼ਦੀਕ ਪਿੰਡ ਭੈਂਸਾ ਟਿੱਬਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਕੂਹਣੀ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨਰਾਇਣਪੁਰ ਤੋਂ ਚੱਲ ਕੇ ਇੱਥੇ ਪਧਾਰ ਕੇ ੧੭ ਪਹਿਰ ਕੂਹਣੀ ਲਾ ਕੇ ਅਕਾਲ ਪੁਰਖ ਵਾਹਿਗੁਰੂ ਦੀ ਉਸਤਤ ਕੀਤੀ। ਇੱਥੇ ਹੀ ਆਪ ਜੀ ਨੇ ਆਪਣੀ ਇਕ ਅਨਪੂਰਨਾ ਨਾਂ ਦੀ ਸ਼ਰਧਾਲੂ ਨੂੰ ਦਰਸ਼ਨ ਦੇ ਕੇ ਪ੍ਰਸੰਨ ਕੀਤਾ।

**ਗੁਰਦੁਆਰਾ ਸਾਹਿਬ ਮਾਣਕ ਟੱਬਰਾ, ਰਾਏਪੁਰ ਰਾਣੀ:** ਹਰਿਆਣਾ ਦੇ ਜ਼ਿਲ੍ਹਾ ਪੰਚਕੂਲਾ ਦੇ ਰਾਏਪੁਰ ਰਾਣੀ-ਮੋਰਨੀ ਮਾਰਗ 'ਤੇ ਸਥਿਤ ਮਾਣਕ ਟੱਬਰਾ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭੰਗਾਣੀ ਦੇ ਯੁੱਧ ਉਪਰੰਤ ਸ੍ਰੀ ਅਨੰਦਪੁਰ ਸਾਹਿਬ ਜਾਂਦੇ ਸਮੇਂ ਨਾਹਣ, ਸਢੌਰਾ ਆਦਿ ਤੋਂ ਹੁੰਦੇ ਹੋਏ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਕਿਲ੍ਹਾ ਰਾਣੀ ਕਾ ਰਾਏਪੁਰ:** ਹਰਿਆਣਾ ਦੇ ਜ਼ਿਲ੍ਹਾ ਪੰਚਕੂਲਾ ਵਿਖੇ ਰਾਣੀ ਕਾ ਰਾਏਪੁਰ ਪਿੰਡ ਸਥਿਤ ਹੈ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਵਾਪਸ ਜਾਂਦੇ ਸਮੇਂ ਇੱਥੋਂ ਨਜ਼ਦੀਕ ਮਾਣਕ ਟੱਬਰਾ ਪਿੰਡ ਵਿਖੇ ਆਏ ਸਨ। ਰਵਾਇਤ ਅਨੁਸਾਰ ਇੱਥੋਂ ਦਾ ਰਾਜਾ ਫਤਿਹ ਸਿੰਘ ਗੁਆਂਢੀ ਪਠਾਣ ਸਰਦਾਰਾਂ ਤੋਂ ਡਰਦਾ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਨਾ ਆਇਆ। ਪਰੰਤੂ ਰਾਜੇ ਦੀ ਰਾਣੀ ਨੇ ਪਸ਼ਚਾਤਾਪ ਕਰਦਿਆਂ ਗੁਰੂ ਸਾਹਿਬ ਨੂੰ ਬੇਨਤੀ ਕਰ ਰਾਏਪੁਰ ਵਿਖੇ ਆਪਣੇ ਕਿਲ੍ਹੇ ਵਿਚ ਠਹਿਰਾਇਆ। ਇੱਥੇ ਪੁਰਾਣੇ ਕਿਲ੍ਹੇ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

*ਚਲਦਾ...*

■

# ਫਤਿਹ ਦਾ ਬਾਦਸ਼ਾਹ ਬਾਬਾ ਬੰਦਾ ਸਿੰਘ ਬਹਾਦਰ

*-ਸ. ਰੂਪ ਸਿੰਘ**

ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਜੀਵਨ 'ਤੇ ਪੰਛੀ ਝਾਤ ਪਾਉਣੀ ਜ਼ਰੂਰੀ ਹੈ। ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਜੰਮੂ ਰਿਆਸਤ ਦੇ ਪੁਣਛ ਖੇਤਰ ਦੇ ਇਕ ਪਿੰਡ 'ਚ ੧੬ ਅਕਤੂਬਰ, ੧੬੭੦ ਈ: 'ਚ ਰਾਮਦੇਵ ਰਾਜਪੂਤ ਦੇ ਘਰ ਹੋਇਆ, ਬਚਪਨ 'ਚ ਸ਼ਿਕਾਰ ਖੇਡਣ ਦੀ ਲਗਨ ਲਛਮਣ ਦੇਵ ਨੂੰ ਵੀ ਲੱਗ ਗਈ ਕਿਉਂਕਿ ਜੰਗਲੀ ਤੇ ਪਹਾੜੀ ਇਲਾਕੇ 'ਚ ਸ਼ਿਕਾਰੀ ਸੁਭਾਅ ਹੋਣਾ ਜ਼ਰੂਰੀ ਹੈ, ਨਹੀਂ ਤਾਂ ਤੁਸੀਂ ਆਪ ਸ਼ਿਕਾਰ ਹੋ ਜਾਉਗੇ। ਇਕ ਦਿਨ ਇਨ੍ਹਾਂ ਪਾਸੋਂ ਗਰਭਵਤੀ ਹਿਰਨੀ ਦਾ ਸ਼ਿਕਾਰ ਹੋ ਗਿਆ। ਇਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹਿਰਨੀ ਤੇ ਹਿਰਨੀ ਦੇ ਬੱਚੇ ਦਮ ਤੋੜ ਗਏ-ਨਰਮ ਦਿਲ ਲਛਮਣ ਦੇਵ ਦਾ ਦਿਲ ਟੁੱਟ ਗਿਆ। ਉਸ ਨੇ ਕਮਾਨ ਤੋੜ ਦਿੱਤੀ-ਤੀਰ ਵਗਾਹ ਮਾਰੇ-ਸ਼ਿਕਾਰੀ ਪਹਿਰਾਵਾ ਲਾਹ, ਫਕੀਰੀ ਬਾਣਾ ਧਾਰਣ ਕਰ ਲਿਆ। ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਦਿਆਂ ਹੀ ਘਰ-ਬਾਰ ਤਿਆਗ ਪਹਾੜੀ ਚੋਟੀਆਂ ਤੇ ਢਲਾਣਾਂ ਨੂੰ ਹਮੇਸ਼ਾਂ ਲਈ ਅਲਵਿਦਾ ਕਹਿ ਦਿੱਤਾ। ਜੀਵਨ 'ਤੇ ਫਤਿਹ ਕਰਨ ਦੇ ਢੰਗ ਤਰੀਕੇ ਭਾਲਦਾ ਜਮਾਂਦਰੂ ਸ਼ਿਕਾਰੀ ਬਿਰਤੀ ਸੁਭਾਅ ਤਿਆਗ ਕੇ ਪਹਿਲੀ ਫਤਿਹ ਪ੍ਰਾਪਤ ਕੀਤੀ। ਮੈਦਾਨੀ ਇਲਾਕੇ ਪੰਜਾਬ, ਯੂ.ਪੀ ਆਦਿ ਦਾ ੭ ਸਾਲ ਭ੍ਰਮਣ ਕੀਤਾ ਤੇ ਜਾਨਕੀਦਾਸ ਵੈਸ਼ਨਵ ਸਾਧ ਦਾ ਚੇਲਾ ਬਣ ਗਿਆ। ਸਾਧਾਂ-ਸੰਤਾਂ, ਜੋਗੀਆਂ ਦੀ ਸੰਗਤ ਕੀਤੀ ਪਰ ਮਨ ਕਾਬੂ ਨਾ ਆਇਆ ਭਾਵ ਮਨ ਜਿੱਤਣ ਵਾਸਤੇ ਹੋਰ ਭ੍ਰਮਣ ਕਰਨ ਲੱਗਾ।

ਭਾਰਤ ਭ੍ਰਮਣ ਕਰਦਾ-ਭੌਂਦਾ/ਭਟਕਦਾ ਮਨਵਾੜ ਹੁੰਦਾ ਹੋਇਆ ਨੰਦੇੜ 'ਚ ਲਛਮਣ ਦੇਵ ਬੈਰਾਗੀ ਗੋਦਾਵਰੀ ਦੇ ਰਮਣੀਕ ਕੰਢੇ 'ਤੇ ਡੇਰਾ ਬਣਾ ਬੈਠ ਗਿਆ। ਭੁੱਲੇ-ਭਟਕੇ ਲਾਚਾਰ, ਲੋੜਵੰਦ ਲੋਕ ਆਉਂਦੇ, ਲਛਮਣ ਦੇਵ ਦੇ ਚਰਨ ਸਪਰਸ਼ ਕਰਦੇ-ਅਸ਼ੀਰਵਾਦਾਂ ਪ੍ਰਾਪਤ ਕਰ ਆਤਮਿਕ ਸੰਤੁਸ਼ਟੀ ਪ੍ਰਾਪਤ ਕਰਦੇ। ਉਸ ਵੇਲੇ ਤਕ ਲਛਮਣ ਦੇਵ-ਮਾਧੋਦਾਸ ਬੈਰਾਗੀ ਦੇ ਨਾਂ ਨਾਲ ਪ੍ਰਸਿੱਧ ਹੋ ਚੁੱਕਾ ਸੀ। ਡੇਰਾ ਚੱਲ ਪਿਆ-ਚੇਲੇ ਥਾਪ ਲਏ-ਆਏ ਗਏ ਮਹਾਂਪੁਰਸ਼ਾਂ ਨੂੰ ਕਰਾਮਾਤੀ ਪਲੰਘ 'ਤੇ ਬਿਠਾਉਣਾ ਤੇ ਉਲਟਾ ਦੇਣਾ-ਇਹ ਮਾਧੋਦਾਸ ਦਾ ਸ਼ੌਂਕ ਸੀ।ਮਾਧੋਦਾਸ ਤੋਂ ਬਾਬਾ ਬੰਦਾ ਸਿੰਘ ਬਹਾਦਰ ਬਣਨ ਦਾ ਸਫਰ ਬੜਾ ਕਲਾਤਮਕ ਹੈ। ਮਾਧੋਦਾਸ ਬੈਰਾਗੀ ੧੮ ਸਾਲ ਗੋਦਾਵਰੀ ਦੇ ਕਿਨਾਰੇ ਨੰਦੇੜ ਰਿਹਾ। ਇਸ ਸਮੇਂ ਦੌਰਾਨ ਉਸ ਨੂੰ ਆਪਣੇ ਤਪ-ਤੇਜ,

** ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੦੯੮੧੪੬-੩੭੬੭੯*

ਬੁੱਧੀ ਤੇ ਸ਼ਕਤੀ 'ਤੇ ਬਹੁਤ ਫ਼ਖ਼ਰ ਸੀ। ਸਧਾਰਨ ਲੋਕਾਂ ਦੀ ਮਨੋਆਸਥਾ 'ਤੇ ਉਹ ਫਤਿਹ ਕਰ ਚੁੱਕਾ ਸੀ। ਮਾਧੋਦਾਸ ਦੇ ਕਰਾਮਾਤੀ ਤੇ ਸ਼ਕਤੀਸ਼ਾਲੀ ਹੋਣ ਬਾਰੇ ਮਹੰਤ ਜੈਂਤ ਰਾਮ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੱਸ ਦਿੱਤਾ ਸੀ।

ਦੱਖਣ ਯਾਤਰਾ ਸਮੇਂ ੧੭੦੮ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਪਹੁੰਚੇ। ਗੁਰਦੇਵ ਪਿਤਾ ਸਿੰਘਾਂ ਦੇ ਦਲ ਸਮੇਤ ਗੋਦਾਵਰੀ ਦੇ ਕਿਨਾਰੇ ਮਾਧੋਦਾਸ ਦੇ ਡੇਰੇ ਪਹੁੰਚੇ ਤੇ ਪਲੰਘ 'ਤੇ ਬਿਰਾਜਮਾਨ ਹੋ ਗਏ, ਉਸ ਸਮੇਂ ਮਾਧੋਦਾਸ ਡੇਰੇ ਵਿਚ ਨਹੀਂ ਸੀ। ਜਦ ਮਾਧੋਦਾਸ ਡੇਰੇ ਪਹੁੰਚਿਆ ਤਾਂ ਗੁਰੂ ਜੀ ਨੂੰ ਪਲੰਘ 'ਤੇ ਬੈਠਾ ਦੇਖ ਕੇ ਬਹੁਤ ਕ੍ਰੋਧਵਾਨ ਹੋਇਆ ਕਿ ਕੌਣ ਹੈ, ਜੋ ਮੇਰੇ ਪਲੰਘ 'ਤੇ ਬਿਰਾਜਮਾਨ ਹੈ ? ਗੁੱਸੇ 'ਚ ਆਮ ਵਾਂਗ ਪਲੰਘ ਉਲਟਾਉਣ ਦਾ ਯਤਨ ਕੀਤਾ ਪਰ ਸਭ ਅਸਫਲ। ਕਈ ਰਿਧੀਆਂ-ਸਿਧੀਆਂ, ਕਰਾਮਾਤਾਂ ਕਰਨ ਦਾ ਯਤਨ ਕੀਤਾ ਪਰ ਅਖੀਰ ਚਰਨੀਂ ਢਹਿ ਪਿਆ। ਮਨ ਜਿੱਤਣ ਦੀ ਗੁੜ੍ਹਤੀ ਤੇ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਨ ਵਾਸਤੇ ਜੋਦੜੀ ਕਰਨ ਲੱਗਾ। ਨੈਣ ਨੀਵੇਂ ਕਰ ਕੇ ਕਹਿਣ ਲੱਗਾ, ਸੁਆਮੀ ਬਖਸ਼ ਲਵੋ, ਮੈਂ ਤੁਹਾਡਾ 'ਬੰਦਾ' ਹਾਂ। ਜੀਵਨ ਲਕਸ਼ ਗੁਰਮਤਿ ਅਨੁਸਾਰ ਜੀਵਨ ਮੁਕਤੀ ਹੈ। ਜੀਵਨ-ਮੁਕਤੀ ਦਾ ਭਾਵ ਨਿਰਭਉ-ਨਿਰਵੈਰ ਨਾਲ ਇਤਨਾ ਜੁੜ ਜਾਣਾ ਹੈ ਕੇ ਖੁਦ ਵੀ ਨਿਰਭਉ-ਨਿਰਵੈਰ ਹੋ ਜਾਣਾ। ਮਨੁੱਖੀ ਜੀਵਨ 'ਚ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਥਕ ਪਰਵਾਰ ਦਾ ਮੈਂਬਰ ਬਣ, ਫਤਿਹ ਦੀ ਬਾਦਸ਼ਾਹਤ ਪ੍ਰਾਪਤ ਕਰਨ ਲਈ ਗੁੜ੍ਹਤੀ ਪ੍ਰਾਪਤ ਕੀਤੀ। ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੋੜੀ ਹੋਈ ਕਮਾਨ ਦੀ ਥਾਂ ਨਾ ਟੁੱਟਣ ਵਾਲੀ ਕਮਾਨ ਤੇ ਫੌਲਾਦੀ ਤੀਰ ਬਖ਼ਸ਼ਿਸ਼ ਕੀਤੇ ਤੇ ਹੁਕਮ ਕੀਤਾ ਕਿ ਪਹਿਲਾਂ ਨਿਰਦੋਸ਼ ਜਾਨਵਰਾਂ ਦਾ ਸ਼ਿਕਾਰ ਕਰਦਾ ਸਾਂ-ਹੁਣ ਤੂੰ ਜਬਰ-ਜ਼ੁਲਮ ਤੇ ਅੱਤਿਆਚਾਰ ਦੀ ਹਨ੍ਹੇਰੀ ਨੂੰ ਠੱਲਣ ਵਾਸਤੇ ਅੱਤਿਆਚਾਰੀ ਹਾਕਮਾਂ-ਜ਼ਾਲਮਾਂ ਦਾ ਸ਼ਿਕਾਰ ਕਰ ਅਤੇ ਜਬਰ-ਜ਼ੁਲਮ ਦੀ ਖ਼ੂਨੀ ਹਨ੍ਹੇਰੀ ਰੋਕਣ ਵਾਸਤੇ ਮੌਤ ਦੇ ਭੈ ਤੋਂ ਸੁਤੰਤਰ ਹੋ ਫਤਿਹ ਦਾ ਬਾਦਸ਼ਾਹ ਬਣ।

ਜਦ ਵੀ ਤੈਨੂੰ ਜ਼ਰੂਰਤ ਪਵੇ, ਗੁਰੂ ਗ੍ਰੰਥ-ਗੁਰੂ ਪੰਥ ਅੱਗੇ ਅਰਦਾਸ ਕਰੀਂ ਤੈਨੂੰ ਫਤਿਹ ਪ੍ਰਾਪਤ ਹੋਵੇਗੀ। ਗੁਰੂ-ਪੰਥ ਤੇਰੀ ਸਹਾਇਤਾ ਕਰੇਗਾ। ਬਾਬਾ ਬੰਦਾ ਸਿੰਘ ਬਹਾਦਰ ਗੁਰੂ ਜੀ ਦੇ ਹੁਕਮ ਦਾ ਆਖਰੀ ਸਾਹਾਂ ਤਕ ਪਾਬੰਦ ਰਿਹਾ।

ਬੰਦਾ-ਬੰਦੇ-ਬੰਦਗੀ ਸ਼ਬਦ 'ਚ ਇਕ ਰੂਹਾਨੀ ਸਾਂਝ ਹੈ। ਬੰਦਾ ਹੀ ਬੰਦਗੀ ਅਖਤਿਆਰ ਕਰ ਸਕਦਾ ਹੈ ਅਤੇ ਬੰਦਾ ਤਦ ਹੀ ਬੰਦਾ ਹੈ ਜੇ ਉਹ ਬੰਦਗੀ ਅਖਤਿਆਰ ਕਰਦਾ ਹੈ। ਗੁਰਬਾਣੀ ਦੇ ਕਥਨ ਹਨ:

*- ਬੰਦੇ ਬੰਦਗੀ ਇਕਤੀਆਰ॥* *(ਪੰਨਾ ੩੩੮)*

*- ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥* *(ਪੰਨਾ ੭੨੪)*

ਘਰ ਤਿਆਗ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਜਵਾਨੀ ਦੀ ਦਹਿਲੀਜ਼ 'ਤੇ

ਪੈਰ ਧਰਦਿਆਂ ਹੀ 'ਬੰਦਗੀ' ਕਰਨੀ ਸ਼ੁਰੂ ਕਰ ਦਿੱਤੀ, ਪਰ ਇਹ ਬੰਦਗੀ ਗੁਰਮਤਿ ਵਿਚਾਰਧਾਰਾ ਅਨੁਸਾਰੀ ਨਹੀ ਸੀ। ਗੁਰੂ ਜੀ ਦੇ ਮਿਲਾਪ ਨਾਲ ਬਾਬਾ ਬੰਦਾ ਸਿੰਘ ਬਹਾਦਰ ਨੂੰ ਜੀਵਨ ਆਦਰਸ਼ ਦੀ ਸਮਝ ਲੱਗੀ ਤਾਂ ਉਹ ਬੋਲ ਉੱਠਿਆ, ਹੇ ਗੁਰੂਦੇਵ! ਮੈਂ ਤੇਰਾ ਦਾਸ, ਗ਼ੁਲਾਮ, ਬੰਦਾ ਹਾਂ, ਹੇ ਮਾਲਕ ਸੁਆਮੀ ਤੇਰੀ ਕੀਰਤੀ ਹੀ ਹੁਣ ਮੇਰੇ ਮਨ ਨੂੰ ਭਾਉਂਦੀ ਹੈ:

*ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥ (ਪੰਨਾ ੪੮੦)*

ਗੁਰੂ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਮਝਾਇਆ ਕਿ 'ਬੰਦੇ ਚਸਮ ਦੀਦੰ ਫਨਾਇ', ਜੋ ਕੁਝ ਦਿਖਾਈ ਦਿੰਦਾ ਹੈ, ਸਭ ਨਾਸ਼ਵਾਨ ਹੈ। ਆਪਣੇ ਮਨ ਨੂੰ ਇਕਾਗਰ ਕਰ ਤੇ ਦੁਬਿਧਾ ਨੂੰ ਛੱਡ ਅਤੇ ਪਰੇਸ਼ਾਨੀਆਂ ਤੋਂ ਬਚ:

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ (ਪੰਨਾ ੭੨੭)*

ਬੰਦੇ ਦੀ ਭਟਕਣਾ-ਗੁਰੂ ਮਿਲਾਪ ਤੋਂ ਬਾਅਦ ਖਤਮ ਹੋ ਗਈ-ਬਸ ਫਿਰ ਕੀ ਸੀ, ਇਸ ਸੰਸਾਰ ਦੀ ਕੋਈ ਵੀ ਸ਼ਕਤੀ ਉਸ ਨੂੰ ਡਰਾ, ਧਮਕਾ, ਭਟਕਾ ਨਹੀਂ ਸਕੀ। ਫਿਰ ਭਾਵੇਂ ਉਸ ਦੇ ਸਾਹਮਣੇ ਉਸ ਦੇ ੪ ਸਾਲ ਦੇ ਬੱਚੇ ਦੇ ਟੁਕੜੇ ਕੀਤੇ ਜਾਂਦੇ ਹਨ, ਦਿਲ ਕੱਢ ਕੇ ਮੂੰਹ 'ਚ ਪਾਇਆ, ਬੋਟੀਆਂ ਦਾ ਹਾਰ ਪਰੋ ਕੇ ਗਲ ਵਿਚ ਪਾਇਆ, ਪਰ ਬੰਦਾ ਤਾਂ ਸਭ ਕੁਝ 'ਤਨ-ਮਨ' ਗੁਰੂ ਨੂੰ ਸੌਂਪ ਚੁੱਕਾ ਸੀ ਉਸ ਦੀ ਤਾਂ ਇਕ ਹੀ ਅਰਦਾਸ ਸੀ:

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥ (ਪੰਨਾ ੧੧੦੪)*

ਪੰਥ ਪ੍ਰਕਾਸ਼ 'ਚ ਇਕ ਲਾਈਨ ਅੰਕਿਤ ਹੈ : ਬੰਦਾ ਲਾਗਯੋ ਤੁਰਕਨ ਬੰਦਾ - ਇਸ ਵਿਚ ਦੂਸਰਾ 'ਬੰਦਾ' ਸ਼ਬਦ ਦਾ ਅਰਥ ਹੈ-ਅਮਰ ਵੇਲ ਜੋ ਦਰੱਖਤਾਂ ਦੀ ਖੁਰਾਕ 'ਤੇ ਪਲਦੀ ਹੈ। ਇੱਥੇ ਅਰਥ ਹਨ, ਬਾਬਾ ਬੰਦਾ ਸਿੰਘ ਬਹਾਦਰ ਨੇ ਜਬਰ-ਜ਼ੁਲਮ ਦੇ ਦਰੱਖਤ ਨੂੰ ਇਉਂ ਨਿਚੋੜ ਦਿੱਤਾ ਜਿਵੇਂ ਅਮਰ ਵੇਲ ਦਰੱਖਤ ਦਾ ਰਸ ਸੁਕਾ ਦਿੰਦੀ ਹੈ।

ਗੁਰਮਤਿ ਵਿਚਾਰਧਾਰਾ ਦਾ ਧਾਰਨੀ ਸੂਰਮਾ ਰਣ-ਤੱਤੇ ਨੂੰ ਛੱਡ ਕੇ ਸਾਥੀਆਂ ਨੂੰ ਧੋਖਾ, ਦਗਾ ਨਹੀਂ ਦਿੰਦਾ। ਗੁਰਬਾਣੀ ਦਾ ਉਪਦੇਸ਼ ਹੈ : ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ... ਬਾਬਾ ਬੰਦਾ ਸਿੰਘ ਬਹਾਦਰ ਬਚਨ ਦਾ ਬਲੀ ਸੂਰਮਾ ਸੀ। ਗੁਰੂ ਨਾਲ ਕੀਤੇ ਆਇਦ ਅਨੁਸਾਰ ਉਹ ਰਣ-ਤੱਤੇ ਵਿਚ ਸਮੇਂ-ਸਮੇਂ ਜੂਝਦਾ ਹੈ ਤੇ ਮੌਤ ਦੇ ਭਿਆਨਕ ਰੂਪ ਨੂੰ ਸਾਹਮਣੇ ਤੱਕ ਕੇ ਵੀ ਘਬਰਾਉਂਦਾ ਨਹੀਂ ਸਗੋਂ ਮੌਤ 'ਤੇ ਵੀ ਫਤਿਹ ਪ੍ਰਾਪਤ ਕਰਦਾ ਹੈ।

ਅਤਿ ਬਿਖੜੇ ਸਮੇਂ ਸਿੱਖ ਬਾਦਸ਼ਾਹਤ ਕਾਇਮ ਕਰਨਾ ਉਸ ਦੀ ਵਿਸ਼ੇਸ਼ ਪੰਥਕ ਸੇਵਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਥਾਪੜਾ ਪ੍ਰਾਪਤ ਕਰ ਮੁੱਠੀ ਭਰ ਸਿਰ-ਲੱਥ ਯੋਧਿਆਂ ਦੀ ਸਹਾਇਤਾ ਨਾਲ ਪੰਜਾਬ 'ਚੋਂ ਜਬਰ-ਜ਼ੁਲਮ ਦੀਆਂ ਜੜ੍ਹਾਂ ਉਖਾੜ ਸੁੱਟੀਆਂ। ਭਾਰਤ ਦੇ ਸਿਰ ਦਾ ਤਾਜ ਕਹੀ ਜਾਂਦੀ ਸਰਹਿੰਦ ਨੂੰ ਫਤਿਹ ਕਰ ਕੇ ਬਾਬਾ

ਬੰਦਾ ਸਿੰਘ ਬਹਾਦਰ ਨੇ ਕੇਸਰੀ ਪਰਚਮ ਝੁਲਾ ਕੇ 'ਫਤਿਹ ਦਿਵਸ' ਮਨਾਇਆ। ਜੇਕਰ ਉਸ ਸਮੇਂ ਦੇ ਹਾਲਾਤਾਂ ਦਾ ਅਧਿਐਨ ਕੀਤਾ ਜਾਵੇ ਤਾਂ ਇਕ ਇਨਕਲਾਬ ਦੇ ਦਰਸ਼ਨ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਫੌਜੀ ਦਸਤੇ 'ਚ ਸਿੱਖ, ਮੁਸਲਮਾਨ,ਹਿੰਦੂ ਤੇ ਉਦਾਸੀ ਸ਼ਾਮਲ ਸਨ। ਬਾਬਾ ਬੰਦਾ ਸਿੰਘ ਬਹਾਦਰ ਨੇ ਸੋਨੀਪਤ, ਸਮਾਣਾ, ਘੁੜਾਮ, ਸ਼ਾਹਬਾਦ, ਕਪੂਰੀ ਤੇ ਸਢੌਰੇ 'ਤੇ ਸ਼ਾਨਦਾਰ ਜਿੱਤਾਂ ਪ੍ਰਾਪਤ ਕੀਤੀਆਂ। ੧੨ ਮਈ, ੧੭੧੦ ਈ: ਚੱਪੜਚਿੜੀ ਦੇ ਮੈਦਾਨ 'ਚ ਲਹੂ-ਡੋਲਵੀਂ ਜੰਗ ਹੋਈ, ਜਿਸ ਵਿਚ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਨ ਮਾਰਿਆ ਗਿਆ। ੧੪ ਮਈ, ੧੭੧੦ ਈ: ਨੂੰ ਪੰਥਕ ਸੈਨਾਵਾਂ ਨੇ ਸਰਹਿੰਦ ਤੋਂ ਹੈਦਰੀ ਝੰਡੇ ਉਤਾਰ, ਕੇਸਰੀ ਪਰਚਮ ਝੁਲਾ ਦਿੱਤੇ। ਗੁਰੂ ਮਾਰੀ ਸਰਹਿੰਦ ਦੀ ਥਾਂ ਬਾਬਾ ਜੀ ਨੇ ਸਢੌਰੇ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ 'ਚ ਪੰਥਕ-ਸਰਕਾਰ ਦੀ ਰਾਜਧਾਨੀ ਬਣਾਇਆ ਇਸ ਦਾ ਨਾਂ 'ਲੋਹਗੜ੍ਹ' ਰੱਖਿਆ ਗਿਆ।

ਉਸ ਦੀ ਪੰਥ-ਪ੍ਰਸਤੀ ਪੰਥਕ ਸੇਵਾ ਦਾ ਸਬੂਤ ਹੈ ਕਿ ਉਸ ਨੇ ਬਾਦਸ਼ਾਹੀ ਪ੍ਰਾਪਤ ਕਰ ਆਪਣੇ ਨਾਂ ਦਾ ਸਿੱਕਾ ਜਾਰੀ ਨਹੀਂ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਸਮੇਂ ਤਕ ਹਉਮੈ-ਹੰਕਾਰ ਰੂਪੀ ਖ਼ੂਨੀ ਸਰਹਿੰਦ 'ਤੇ ਫਤਿਹ ਪ੍ਰਾਪਤ ਕਰ ਲਈ ਸੀ। ਬਾਦਸ਼ਾਹਤ ਦੀਆਂ ਪਰਸਪਰ ਨਿਸ਼ਾਨੀਆਂ ਸਿੱਕਾ, ਮੋਹਰ ਤੇ ਕੈਲੰਡਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਦਾ ਜਾਰੀ ਕਰ ਕੇ, ਬਾਬਾ ਜੀ ਨੇ ਸੁਆਰਥ, ਹਉਮੈ-ਹੰਕਾਰ, ਖ਼ੁਦਗਰਜ਼ੀ 'ਤੇ ਫਤਿਹ ਪ੍ਰਾਪਤ ਕੀਤੀ। ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਦਾ ਸਿੱਕਾ ਜਾਰੀ ਕੀਤਾ, ਜਿਸ 'ਤੇ ਇਹ ਸ਼ਬਦ ਉਕਰੇ ਗਏ:

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗਿ ਨਾਨਕ ਵਾਹਿਦ ਅਸਤ*
*ਫਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜਲਿ ਸੱਚਾ ਸਾਹਿਬ ਅਸਤ*

ਉਸ ਦੀ ਮੋਹਰ ਵੀ ਪੰਥਕ ਸਰੂਪ ਦੀ ਫਤਿਹ ਨੂੰ ਪ੍ਰਗਟ ਕਰਦੀ ਸੀ :

*ਦੇਗੋ ਤੇਗੋ ਫਤਿਹ ਓ ਨੁਸਰਤਿ ਬੇ-ਦਿਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਪੰਜਾਬ ਵਾਸੀਆਂ ਵਿੱਚੋਂ ਗ਼ੁਲਾਮੀ ਨੂੰ ਜੜ੍ਹਾਂ ਤੋਂ ਮੁਕਾਉਣ ਲਈ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲੀਆ ਸੰਮਤ ਦੇ ਬਰਾਬਰ 'ਨਾਨਕ ਸ਼ਾਹੀ ਸੰਮਤ' ਜਾਰੀ ਕੀਤਾ। ਇਸ ਤਰ੍ਹਾਂ ਨਿਰਮਲ ਸਿੱਖ ਹੋਂਦ ਹਸਤੀ ਨੂੰ ਪ੍ਰਗਟ ਹੋਣ 'ਚ ਸ਼ਕਤੀ ਮਿਲੀ, ਸਿੱਖ ਸੁਤੰਤਰ ਸੋਚ ਦੇ ਧਾਰਨੀ ਹੋ ਵਿਚਰਨ ਲੱਗੇ।

ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਇਸ ਪ੍ਰਾਪਤੀ ਨੂੰ ਕੇਵਲ ਗੁਰੂ ਦੀ ਬਖਸ਼ਿਸ਼ ਮੰਨਦਾ ਸੀ, ਉਸ ਦਾ ਕਹਿਣਾ ਸੀ ਕਿ ਉਹ ਤਾਂ ਗੁਰੂ ਦਾ ਸੇਵਾਦਾਰ ਹੈ। ਉਹ ਮੰਨਦਾ ਸੀ ਕਿ ਇਹ ਬਖ਼ਸ਼ਿਸ਼ ਗੁਰੂ ਨਾਨਕ ਦੀ ਹੈ, ਫਤਿਹ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਹੈ। ਯਮਨਾ ਤੋਂ ਲੈ ਕੇ ਦਰਿਆ ਰਾਵੀ ਦੇ ਵਿਸ਼ਾਲ ਇਲਾਕੇ 'ਚ ਬਾਬਾ ਬੰਦਾ ਸਿੰਘ ਬਹਾਦਰ ਨੇ ਲੱਗਭਗ ੬ ਸਾਲ ਰਾਜ ਕੀਤਾ। ਬਾਬਾ ਬੰਦਾ ਸਿੰਘ ਬਹਾਦਰ

ਨੇ ਸਿੱਖਾਂ ਨੂੰ ਅਹਿਸਾਸ ਕਰਵਾ ਦਿੱਤਾ ਕਿ ਖਾਲਸਾ ਪਰਵਾਰ ਦੇ ਮੈਂਬਰ ਸੁਤੰਤਰ ਸੋਚ, ਹੋਂਦ, ਹਸਤੀ ਤੇ ਵਿਚਾਰ ਲੈ ਕੇ ਪੈਦਾ ਹੋਏ ਹਨ।

ਪੰਜਾਬ ਦੇ ਕਿਸਾਨਾਂ ਨੂੰ ਜਾਗੀਰਦਾਰੀ ਪ੍ਰਬੰਧ ਮੁਕਤ ਕਰਵਾਇਆ ਤੇ ਸਾਬਿਤ ਕਰ ਦਿੱਤਾ ਕਿ ਖੇਤ ਦਾ ਮਾਲਕ ਉਹੀ ਹੈ ਜੋ ਖੇਤੀ ਕਰ ਰਿਹਾ ਹੈ। ਅਸਲ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੇ ਵਿਸ਼ਾਲ ਖੇਤਰ 'ਚ ਧਾਰਮਿਕ, ਸਮਾਜਿਕ, ਆਰਥਿਕ, ਰਾਜਸੀ ਸੁਤੰਤਰਤਾ ਦੇ ਝੰਡੇ ਗੱਡੇ। ਦੱਬੇ-ਕੁਚਲੇ ਲੋਕਾਂ ਨੂੰ ਸੁਤੰਤਰਤਾ ਦਾ ਅਹਿਸਾਸ ਹੋਇਆ। ਲੋਕਾਂ ਦੇ ਦਿਲਾਂ 'ਤੇ ਰਾਜ ਸਥਾਪਿਤ ਕਰ ਲੋਕ ਮਾਨਸਿਕਤਾ 'ਤੇ ਫਤਿਹ ਪ੍ਰਾਪਤ ਕੀਤੀ। ਵਿਸ਼ਾਲ ਮੁਗ਼ਲ ਰਾਜ ਢਹਿ-ਢੇਰੀ ਹੋਣ 'ਤੇ ਸੂਫੀ ਫਕੀਰ ਬੁੱਲੇ ਸ਼ਾਹ ਦੇ ਬੋਲ ਗੂੰਜ ਉੱਠੇ :

*ਭੂਰਿਆਂ ਵਾਲੇ ਰਾਜੇ ਕੀਤੇ , ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।*

ਡਾ. ਹਰੀ ਰਾਮ ਗੁਪਤਾ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਜਾਤ-ਪਾਤ, ਧਰਮ, ਨਸਲ ਦੇ ਬੰਧਨਾਂ ਨੂੰ ਤੋੜਿਆ,ਅਖੌਤੀ ਨੀਚ ਜਾਤਾਂ ਨੂੰ ਉੱਚ ਪਦਵੀਆਂ ਦਿੱਤੀਆਂ। ਸਮਾਜਿਕ ਬਰਾਬਰੀ ਲਈ ਵਿਸ਼ੇਸ਼ ਪ੍ਰਬੰਧ ਕੀਤੇ। ਇਸ ਤਰ੍ਹਾਂ ਬ੍ਰਾਹਮਣ, ਖੱਤਰੀ ਉੱਚ-ਜਾਤੀਆਂ ਦੇ ਲੋਕ ਨੀਵੀਆਂ ਜਾਤਾਂ ਦੇ ਲੋਕਾਂ ਸਾਹਮਣੇ ਹੱਥ ਜੋੜੀ ਖੜੇ ਦਿਖਾਈ ਦਿੱਤੇ। ਬਾਬਾ ਬਾਬਾ ਬੰਦਾ ਸਿੰਘ ਬਹਾਦਰ ਦੇ ਰਾਜ ਪ੍ਰਬੰਧ 'ਚ ਸਭ ਦਾ ਮਾਣ ਸਤਿਕਾਰ ਕੀਤਾ ਜਾਂਦਾ ਸੀ। 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦਾ ਉਪਦੇਸ਼ ਅਮਲ 'ਚ ਪ੍ਰਗਟ ਕੀਤਾ। ਪ੍ਰਬੰਧ 'ਚ ਸਿੱਖ ਮੁਸਲਮਾਨ ਅਤੇ ਹਿੰਦੂ ਸਭ ਨੂੰ ਸਤਿਕਾਰ ਪ੍ਰਾਪਤ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਹਿੰਦੂਆਂ ਜਾਂ ਮੁਸਲਮਾਨਾਂ 'ਤੇ ਕਿਸੇ ਕਿਸਮ ਦੀਆਂ ਪਾਬੰਦੀਆਂ ਨਹੀਂ ਲਾਈਆਂ, ਮੁਸਲਮਾਨ ਸਿਪਾਹੀਆਂ ਨੂੰ ਸਮੇਂ ਸਿਰ ਨਮਾਜ਼ ਅਦਾ ਕਰਨ ਦੀ ਇਜਾਜ਼ਤ ਵੀ ਸੀ, ੧੫੦੦੦ ਦੇ ਕਰੀਬ ਮੁਸਲਮਾਨ ਉਸ ਦੀਆਂ ਫੌਜਾਂ ਵਿਚ ਸ਼ਾਮਲ ਸਨ।

ਗੁਰਦਾਸ ਨੰਗਲ ਦੇ ਪਿੰਡ ਵਿਚ ਦੁਨੀਚੰਦ ਦੀ ਹਵੇਲੀ ਸੀ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ੭ ਦਸੰਬਰ ,੧੭੧੫ ਈ: ਨੂੰ ੮ ਮਹੀਨੇ ਘੇਰੇ ਪਿੱਛੋਂ ਸਿਪਾਹੀਆਂ ਸਮੇਤ ਗ੍ਰਿਫ਼ਤਾਰ ਕੀਤਾ ਗਿਆ। ੮ ਮਹੀਨੇ ਸਿੰਘਾਂ ਨੇ ਬਹੁਤ ਕਸ਼ਟਾਂ ਨਾਲ ਕੱਟੇ ਸਨ। ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ੰਜੀਰਾਂ ਨਾਲ ਜਕੜ ਪਿੰਜਰੇ 'ਚ ਬੰਦ ਕਰ ਕੇ ਹਾਥੀ 'ਤੇ ਬਿਠਾ ਦਿੱਤਾ।

ਮੁਗ਼ਲ ਤੇ ਈਸਾਈ ਇਤਿਹਾਸਕਾਰ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਇੱਕ ਵੀ ਸਿੱਖ ਦੇ ਚਿਹਰੇ 'ਤੇ ਇਤਨੇ ਬਿਖੜੇ ਸਮੇਂ ਉਦਾਸੀ ਨਹੀ ਸੀ। ਰੋਜ਼ਾਨਾ ਸੌ -ਸੌ ਸਿੱਖ ਨੂੰ ਸ਼ਰੇਆਮ ਆਮ ਲੋਕਾਂ ਦੇ ਸਾਹਮਣੇ ਕਤਲ ਕੀਤਾ ਜਾਂਦਾ। ਇੱਕ ਵੀ ਸਿੱਖ ਨੇ ਇਸਲਾਮ ਨਹੀਂ ਪ੍ਰਵਾਨਿਆ ਤੇ ਨਾਂ ਹੀ ਮੌਤ ਤੋਂ ਡਰਿਆ। ਬਾਬਾ ਜੀ ਦੇ ਸਾਰੇ ਸਾਥੀ ਵੀ ਜੀਵਨ 'ਤੇ ਫਤਿਹ ਪ੍ਰਾਪਤ ਕਰ ਚੁੱਕੇ ਸਨ। ੯ ਜੂਨ, ੧੭੧੬ ਈ: ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਦਾ ਦਿਨ ਨਿਸਚਿਤ ਕੀਤਾ ਗਿਆ। ਬਾਬਾ ਜੀ ਅੱਗੇ

ਵੀ ਮੌਤ ਜਾਂ ਇਸਲਾਮ 'ਚੋਂ ਇਕ ਨੂੰ ਪ੍ਰਵਾਨ ਕਰਨ ਦੀ ਸ਼ਰਤ ਰੱਖੀ। ਬਾਬਾ ਜੀ ਨੇ ਮੌਤ ਨੂੰ ਪ੍ਰਵਾਨ ਕੀਤਾ। ਬਾਬਾ ਜੀ ਦੇ ਸਨਮੁਖ ਉਸ ਦੇ ਚਾਰ ਸਾਲ ਦੇ ਬੱਚੇ ਬਾਬਾ ਅਜੈ ਸਿੰਘ ਨੂੰ ਸ਼ਹੀਦ ਕੀਤਾ ਗਿਆ ਤਾਂ ਜੋ ਬਾਬਾ ਜੀ ਡੋਲ ਜਾਣ ਪਰ ਬਾਬਾ ਬੰਦਾ ਸਿੰਘ ਬਹਾਦਰ ਅਟੱਲ ਤੇ ਸ਼ਾਂਤ ਰਹੇ। ਅਖੀਰ ਬਾਬਾ ਜੀ ਦੇ ਸਰੀਰ ਦੇ ਮਾਸ ਨੂੰ ਜੰਮੂਰਾਂ ਨਾਲ ਨੋਚਿਆ ਗਿਆ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪੰਥਕ ਸੇਵਾਵਾਂ ਸਦਕਾ ਹੀ ੧੭੯੯ ਈ: ਨੂੰ ਲਾਹੌਰ ਦੇ ਕਿਲ੍ਹੇ 'ਤੇ ਕੇਸਰੀ ਪਰਚਮ ਝੁਲਾਉਣ 'ਚ ਸਿੱਖ ਸਫਲ ਹੋਏ। ਮੁਗ਼ਲਾਂ ਵਾਸਤੇ ਉਹ ਰੱਤ ਦਾ ਤਿਹਾਇਆ ਰਾਖਸ਼ ਸੀ। ਹਿੰਦੂਆਂ ਦਾ ਸ਼੍ਰੋਮਣੀ ਨਾਇਕ ਅਤੇ ਸਿੱਖਾਂ ਦਾ ਪਹਿਲਾ ਬਾਦਸ਼ਾਹ ਸੀ। ਉਸ ਪਾਸ ਬਹਾਦਰੀ ਤੇ ਰੂਹਾਨੀਅਤ, ਅਦੁੱਤੀ ਯੁੱਧ-ਨੀਤੀ ਵੀ ਸੀ।

ਪੰਥ ਪ੍ਰਕਾਸ਼ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਦਿਨ ਰਾਤ 'ਪੰਥ ਲਈ ਜੂਝਦਾ ਸੀ , ਉਹ ਕਦੇ ਪੂਰੀ ਤਰ੍ਹਾਂ ਸੌਂ ਵੀ ਨਹੀਂ ਸਕਿਆ ਤੇ ਸਿੱਖ ਪੰਥ ਦੀ ਉਸਾਰੀ ਲਈ ਕਦੇ ਹੰਭਿਆ ਨਹੀਂ। ਸਾਹਮਣੇ ਹੁੰਦੀ ਤਬਾਹੀ ਤੋਂ ਉਸ ਨੂੰ ਕਦੇ ਮੱਥੇ ਵੱਟ ਨਹੀਂ ਪਿਆ। ਖਾਫ਼ੀ ਖਾਂ ਸਮਕਾਲੀ ਲੇਖਕ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਇਕ ਵੀ ਸਿੱਖ ਨੇ ਮੌਤੋਂ ਡਰ ਇਸਲਾਮ ਨੂੰ ਨਹੀਂ ਕਬੂਲ ਕੀਤਾ। ਉਹ ਇਕ ਸਿੱਖ ਬੱਚੇ ਦੀ ਕਹਾਣੀ ਵੀ ਦ੍ਰਿਸ਼ਟੀਗੋਚਰ ਕਰਦਾ ਹੈ, ਜਿਸ ਦੀ ਮਾਂ ਕਹਿੰਦੀ ਹੈ ਕਿ ਇਹ ਸਿੱਖ ਨਹੀਂ। ਇਸ ਨੂੰ ਬਖਸ਼ ਦਿੱਤਾ ਜਾਵੇ, ਪਰ ਸਿੱਖ ਬੱਚਾ ਕਹਿੰਦਾ ਹੈ ਕਿ ਮੈਂ ਗੁਰੂ ਦਾ ਸਿੱਖ ਹਾਂ, ਮੇਰੇ ਨਾਲ ਵੀ ਉਹੀ ਸਲੂਕ ਕੀਤਾ ਜਾਵੇ ਜੋ ਮੇਰੇ ਭਰਾਵਾਂ ਨਾਲ ਕੀਤਾ ਗਿਆ ਹੈ। ਅਖੀਰ ਉਹ ਵੀ ਸ਼ਹਾਦਤ ਦਾ ਜਾਮ ਪੀਂਦਾ ਹੈ। ਇਹ ਬਾਬਾ ਬੰਦਾ ਸਿੰਘ ਬਹਾਦਰ ਹੀ ਸੀ ਜਿਸ ਨੇ ਬਿਖਰੀ ਹੋਈ ਸਿੱਖ ਸ਼ਕਤੀ ਨੂੰ ਇਕੱਤਰ ਤੇ ਇਕਾਗਰ ਕਰ ਬਹਾਦਰੀ ਦੇ ਨਵੇਂ ਕੀਰਤੀਮਾਨ ਸਥਾਪਿਤ ਕਰ ਫਤਿਹ ਦੀ ਬਾਦਸ਼ਾਹਤ ਕਾਇਮ ਕੀਤੀ।

ਸਾਹਿਬਜ਼ਾਦੇ ਬਾਬਾ ਫਤਿਹ ਸਿੰਘ ਜੀ ਨੇ ੧੭੦੪ ਈ: 'ਚ ਸਰਹਿੰਦ ਦੀਆਂ ਦੀਵਾਰਾਂ 'ਚ ਛੋਟੀ ਉਮਰ 'ਚ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਸਰਹਿੰਦ ਫਤਿਹ ਕਰ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲੀ ਵਾਰ ਸੁਤੰਤਰ ਸਿੱਖ ਸੋਚ, ਸੁਤੰਤਰ ਰਾਜ ਦੀ ਸਥਾਪਨਾ ਕੀਤੀ। ਫਤਿਹ ਦੀ ਬਾਦਸ਼ਾਹਤ ਬਾਬਾ ਬੰਦਾ ਸਿੰਘ ਬਹਾਦਰ ਨੂੰ ਗੋਦਾਵਰੀ ਦੇ ਕਿਨਾਰੇ ਉਸ ਵੇਲੇ ਪ੍ਰਾਪਤ ਹੋਈ ਜਦ ਅਸੀਮ ਸ਼ਕਤੀ ਦੇ ਮਾਲਕ ਬਾਦਸ਼ਾਹ-ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿੱਠ 'ਤੇ ਥਾਪੜਾ ਦੇ ਫਤਿਹ ਸ਼ਕਤੀ ਦਾ ਪ੍ਰਵੇਸ਼ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਨੇ ਦਿੱਲੀ 'ਚ ਮੌਤ ਨੂੰ ਮਖੌਲਾਂ ਕਰ ਮੌਤ 'ਤੇ ਫਤਿਹ ਪ੍ਰਾਪਤ ਕੀਤੀ। ਗੁਰਬਾਣੀ ਦੇ ਪਾਵਨ ਕਥਨ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਮਨ 'ਤੇ ਜਿੱਤ ਪ੍ਰਾਪਤ ਕਰ ਕੇ ਸਦੀਵੀ ਫਤਿਹ ਪ੍ਰਾਪਤ ਕਰ ਲਈ:

*ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*
*ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥* *(ਪੰਨਾ ੨੫੮)*

■

# ਸੱਚ-ਮਾਰਗ ਅਤੇ ਕਿਰਤ ਦੇ ਮੋਢੀ : ਸ੍ਰੀ ਗੁਰੂ ਨਾਨਕ ਦੇਵ ਜੀ

*-ਡਾ. ਰਛਪਾਲ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ, 'ਆਪਿ ਨਰਾਇਣੁ ਕਲਾ ਧਾਰਿ' ਕੇ, ਕਲਿਯੁਗ ਵਿਚ ਪ੍ਰਗਟਿਆ। ਗਰੀਬਾਂ, ਅਨਾਥਾਂ, ਨਿਧਰਿਆਂ, ਨਿਮਾਣਿਆਂ ਤੇ ਨਿਆਸਰਿਆਂ ਦਾ ਸਹਾਰਾ ਬਣਿਆ। ਹਉਮੈ ਦੀ ਪ੍ਰਚੰਡ ਜਵਾਲਾ ਵਿਚ ਸੜ-ਭੁੱਜ ਰਹੇ, ਹੁਕਮਰਾਨਾਂ, ਜਿਨ੍ਹਾਂ ਨੇ ਸਮਝ ਲਿਆ ਸੀ ਕਿ 'ਮੇਰਾ ਹੁਕਮ ਹੀ ਚੁਫੇਰੇ ਚੱਲੇ, ਮੈਨੂੰ ਸਾਰੇ ਨਮਸਕਾਰਾਂ ਕਰਨ, ਐਸਾ ਕੌਣ ਹੋਵੇ ਜੋ ਮੇਰੇ ਹੁਕਮ ਦੀ ਅਦੂਲੀ ਕਰੇ?' ਬੇ-ਸਹਾਰੀ ਪਰਜਾ ਅਤੇ ਧਰਮੀ ਲੋਕਾਂ ਨੂੰ ਗੰਦਾ-ਮੰਦਾ ਬੋਲਣ ਵਾਲੇ, ਗਰੀਬਾਂ ਦੀ ਕਮਾਈ ਨਾਲ ਆਪਣੇ ਧਨ ਦੇ ਖਜ਼ਾਨੇ ਭਰਨ ਵਾਲੇ, ਹੰਕਾਰੀ ਲੋਕਾਂ ਦੀਆਂ ਅੱਖਾਂ ਉਸ ਵੇਲੇ ਉਘੜੀਆਂ, ਜਦੋਂ ਮੇਰੇ ਗੁਰੂ-ਬਾਬੇ ਨੇ ਆਪਣਾ ਪਹਿਲਾ ਸਿੱਖ ਇਕ ਗਰੀਬ ਕਿਰਤੀ, ਭਾਈ ਲਾਲੋ ਜੀ ਨੂੰ ਬਣਾ ਕੇ ਸਿੱਖ ਧਰਮ ਦੀ ਨੀਂਹ, 'ਕਿਰਤ' ਦੀ ਆਧਾਰਸ਼ਿਲ੍ਹਾ ਨਾਲ ਰੱਖੀ। ਇੰਞ ਹੁੰਦਾ ਵੀ ਕਿਉਂ ਨਾ? 'ਗੁਰੂ ਨਾਨਕ ਯਾਰ ਗਰੀਬਾਂ ਦਾ' ਤਾਂ ਅਕਾਲ ਪੁਰਖ ਜੀ ਤੋਂ 'ਧੁਰ ਦਰਗਾਹੋਂ' ਹੀ' ਨਾਮ ਗਰੀਬੀ ਦਾ ਵੱਡਾ ਅਮੁੱਕ ਖਜ਼ਾਨਾ ਲੈ ਕੇ ਆਇਆ ਸੀ। ਮਲਕ ਭਾਗੋ ਦੇ ਸ਼ਾਹੀ ਪਕਵਾਨ, ਉਸ ਦੇ ਭੇਜੇ ਹੋਏ ਸਿਪਾਹੀ, ਉਸ ਦੀਆਂ ਧਮਕੀਆਂ, ਨਿਰਭਉ ਗੁਰੂ-ਬਾਬੇ ਨੂੰ ਆਪਣੇ ਰੱਬੀ ਆਦਰਸ਼ ਤੋਂ ਡੁਲਾ ਨਾ ਸਕੀਆਂ। ਵਾਸਤਵ ਵਿਚ ਕਿਰਤੀਆਂ-ਧਰਮੀਆਂ ਦੀ ਬਾਂਹ ਫੜ੍ਹਨ ਵਾਲਾ ਕੋਈ ਰਹਿਬਰ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋਇਆ ਹੀ ਨਹੀਂ, ਜਿਸ ਨੇ ਖੁਦ ਆਪਣੇ ਹੱਥੀਂ ਕਿਰਤ ਕੀਤੀ ਹੋਵੇ, ਆਪਣੇ ਸੰਗੀਆਂ-ਸਾਥੀਆਂ, ਪੈਰੋਕਾਰਾਂ ਨੂੰ ਹੱਥੀਂ ਕਿਰਤ ਕਰਨ ਵੱਲ ਲਾਜ਼ਮੀ ਪ੍ਰੇਰਿਆ ਹੋਵੇ। ਬਾਲਪਨ ਉਮਰ ਵਿਚ ਮੱਝਾਂ ਚਾਰੀਆਂ, ਕੁਝ ਹੋਰ ਵੱਡੇ ਹੋ ਕੇ ਮੋਦੀਖਾਨੇ ਦੀ ਕਿਰਤ ਕੀਤੀ ਤੇ ਕਿਰਤ ਵੀ ਐਸੀ ਕੀਤੀ ਕਿ ਦੁਨੀਆਦਾਰਾਂ ਲਈ ਇਕ ਨਵਾਂ ਨਿਵੇਕਲਾ ਕਿਰਤ-ਮਾਰਗ ਹੀ ਪੈਦਾ ਕਰ ਦਿੱਤਾ, ਜਿਸ ਅਨੁਸਾਰ 'ਹੱਥ ਕਾਰ ਵੱਲ ਤੇ ਚਿੱਤ ਨਿਰੰਕਾਰ ਵੱਲ' ਜੁੜਿਆ ਰਹੇ। ਸਧਾਰਨ ਲੋਕਾਈ ਨੂੰ ਗੁਰੂ-ਬਾਬਾ ਜੀ ਤੋਂ ਪੂਰਾ ਤੋਲ, ਪੂਰਾ ਸਾਫ ਸੁਥਰਾ ਸੌਦਾ, ਵਾਜਬ ਰੇਟ ਪ੍ਰਾਪਤ ਹੋਇਆ। ਲੋਕਾਂ ਨੇ ਗੁਰੂ ਸਾਹਿਬ ਦੀ ਵਾਹ-ਵਾਹ ਕਰ ਕੇ "ਧੰਨ ਗੁਰੂ ਨਾਨਕ" ਆਖਿਆ। ਇਕ ਸੱਚੀ-ਸੁੱਚੀ ਆਦਰਸ਼ਕ ਕਿਰਤ ਨਾਲ, ਜਿੱਥੇ ਮੋਦੀਖਾਨੇ ਦੀ ਕਮਾਈ (ਨਫੇ) ਵਿਚ ਚੋਖਾ ਵਾਧਾ ਹੋਇਆ, ਉੱਥੇ ਗੁਰੂ ਸਾਹਿਬ ਦੇ ਮਾਤਾ-ਪਿਤਾ, ਭੈਣ ਨਾਨਕੀ ਅਤੇ ਭਾਈਆ ਜੈ ਰਾਮ ਜੀ ਦੇ ਵੀ ਗਰੀਬ ਲੋਕਾਂ ਨੇ "ਸੋਹਿਲੇ" ਗਾਏ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਰਬ ਸਾਂਝੇ, ਸਰਬੱਤ ਦੇ ਭਲੇ ਵਾਲੇ, ਸਿੱਖ ਧਰਮ

** ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਵਿਚ ਅਧਿਆਤਮਿਕ ਸਿੱਖਿਆ ਦੇ ਨਾਲ-ਨਾਲ, ਹੱਥਾਂ ਨਾਲ ਕਿਰਤ ਕਰਨ ਨੂੰ ਜ਼ਰੂਰੀ ਅੰਗ ਬਣਾਇਆ। ਇਸ ਸੱਚੇ ਗੁਰਦੇਵ ਨੇ, ਸ੍ਰੀ ਕਰਤਾਰਪੁਰ ਸਾਹਿਬ ਵਿਖੇ ਖੁਦ ਹੱਥੀਂ ਹਲ ਚਲਾਇਆ, ਝੋਨੇ ਦੇ ਖੇਤਾਂ ਨੂੰ ਗੋਡੀ ਕੀਤੀ, ਉਨ੍ਹਾਂ ਵਿੱਚੋਂ ਨਦੀਨ ਕੱਢੇ, ਹੱਥੀਂ ਖੂਬ ਕਿਰਤ ਕੀਤੀ, "ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ" ਭਾਈ ਗੁਰਦਾਸ ਜੀ ਦੇ ਪਾਵਨ ਬਚਨਾਂ ਅਨੁਸਾਰ, ਸਤਿਸੰਗਤ, ਅੰਮ੍ਰਿਤ ਵੇਲਾ ਸੰਭਾਲਣ, ਸੰਧਿਆ ਅਤੇ ਰਾਤਰੀ ਵੇਲਾ ਸੰਭਾਲਣ, ਆਏ-ਗਏ ਸੰਗੀ ਸਾਥੀਆਂ ਲਈ ਲੰਗਰ, ਪੰਗਤ ਅਤੇ ਸ਼ਬਦ-ਸੁਰਤ ਦੇ ਅਭਿਆਸ ਕਰਕੇ, ਨਿਰੰਕਾਰੀ ਹੁਕਮ ਅਨੁਸਾਰ, ਵਾਸਤਵਿਕ ਮਨੁੱਖਾ ਜੀਵਨ ਦੀ ਜਾਚ ਦੱਸੀ। ਗੁਰੂ ਸਾਹਿਬ ਨੇ "ਗ੍ਰਿਹਸਤ" ਨੂੰ ਜੀਵਨ ਦਾ ਜ਼ਰੂਰੀ ਅੰਗ ਆਖਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਸਮਕਾਲੀ ਸਥਾਪਿਤ ਹੋ ਚੁੱਕੇ ਜੋਗੀਆਂ, ਸੰਨਿਆਸੀਆਂ, ਤਪੱਸਵੀਆਂ, ਮੋਨੀਆਂ, ਪੰਡਤਾਂ, ਮੁਲਾਣਿਆਂ ਆਦਿ ਧਾਰਮਿਕ ਆਗੂਆਂ ਤੋਂ ਰੱਤੀ ਭਰ ਵੀ ਨਹੀਂ ਡਰੇ ਅਤੇ ਨਾ ਹੀ ਕਿਸੇ ਨਾਲ ਪੱਖਪਾਤ ਹੀ ਕੀਤਾ। ਗੁਰੂ ਸਾਹਿਬ ਨੇ ਆਦਰਸ਼ਕ ਮਨੁੱਖੀ ਜੀਵਨ ਦੀ ਸਭ ਨੂੰ ਜਾਚ ਦੱਸੀ ਤੇ ਵਿਅੰਗ ਕੱਸਦੇ ਹੋਏ ਕਿਹਾ, ਭੁੱਖੇ ਮੁੱਲਾਂ ਤਾਂ ਚੜ੍ਹਾਵੇ ਖਾਤਰ, ਆਪਣੇ ਘਰ ਹੀ ਮਸੀਤ ਬਣਾ ਲੈਂਦੇ ਹਨ। ਵਿਹਲੜ ਲੋਕ, ਜੋਗੀ ਬਣ ਕੇ, ਕੰਨ ਪੜਵਾ ਕੇ, ਕੰਨਾਂ ਵਿਚ ਮੁੰਦਰਾਂ ਪਾਈ ਫਿਰਦੇ ਹਨ। ਅਜਿਹੇ ਧਾਰਮਿਕ ਆਗੂਆਂ ਦੇ ਚਰਨੀਂ ਨਹੀਂ ਲੱਗਣਾ ਚਾਹੀਦਾ ਜੋ ਕੇਵਲ ਰੋਟੀਆਂ ਖਾਤਰ ਹੀ ਤਾਲ ਪੂਰਦੇ ਫਿਰਦੇ ਹਨ। ਜੇਕਰ ਪ੍ਰਭੂ ਪ੍ਰਾਪਤੀ ਕਰਨੀ ਹੈ ਤਾਂ ਘਰ-ਗ੍ਰਿਹਸਤ ਵਿਚ ਰਹਿ ਕੇ, ਦਸਾਂ ਨਹੁੰਆਂ ਦੀ ਕਿਰਤ ਕਰਦੇ ਹੋਏ, ਪ੍ਰਭੂ ਹੁਕਮ (ਭੈ) ਵਿਚ ਰਹਿਣਾ ਹੈ। ਅਜਿਹਾ ਮਨੁੱਖ ਹੀ ਰੱਬੀ-ਰਾਹ ਦਾ ਅਸਲੀ ਪਾਂਧੀ ਹੈ :

*ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥*
*ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥*
*ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*

*(ਪੰਨਾ ੧੨੪੫)*

ਜਿਹੜੇ ਲੋਕ ਬੇਗਾਨੀ ਕਮਾਈ ਖਾਂਦੇ ਹਨ। ਧਨ ਦੇ ਭੰਡਾਰੇ ਭਰ-ਭਰ ਕੇ ਬਦਫੈਲੀਆਂ ਕਰਦੇ ਤੇ ਐਸ਼ਾਂ ਕਰਦੇ ਹਨ ਅਤੇ ਜੋ ਖੁਦ ਹੱਥੀਂ ਕਿਰਤ ਨਹੀਂ ਕਰਦੇ, ਉਹ 'ਮੁਰਦੇ' ਸਮਾਨ ਹਨ। ਜਿਵੇਂ ਮੁਰਦੇ ਦੇ ਅੰਗਾਂ ਨਾਲ ਲੱਗੀ ਹੋਈ ਕਿਸੇ ਵਸਤੂ ਨੂੰ ਕੋਈ ਨਹੀਂ ਖਾਂਦਾ। ਇਵੇਂ ਹੀ ਅਜਿਹੇ ਵਿਹਲੜ ਪੁਰਸ਼ਾਂ ਹੱਥੋਂ ਕੁਝ ਵੀ ਛਕਣਾ ਉਚਿਤ ਨਹੀਂ ਹੈ।

ਗੁਰੂ ਦਾ ਸਿੱਖ ਪਰਾਇਆ ਧਨ ਨਾ ਖਾਵੇ। ਰਿਸ਼ਵਤ ਨਾ ਲਵੇ। ਦਸਾਂ ਨਹੁੰਆਂ ਦੀ ਕਿਰਤ ਵਿੱਚੋਂ ਗ੍ਰਿਹਸਤ ਜੀਵਨ ਦੇ ਖਰਚੇ ਕਰ ਕੇ, ਦਸਵੰਧ ਗੁਰੂ ਘਰ ਲਈ ਜ਼ਰੂਰ

ਕੱਢੇ। ਵੰਡ ਕੇ ਛਕੇ, ਸਤਿਸੰਗ ਕਰੇ। ਮਨ ਨਿਰਮਲ ਹੋ ਜਾਵੇਗਾ।

*ਸੁਨਿ ਗੁਰ ਕਹਯੋ ਕਿਰਤਿ ਕਰਿ ਕੋਈ। ਧਰਮ ਸਮੇਤਿ ਨ੍ਰਿਬਾਹਹਿ ਸੋਈ।*
*ਕਪਟ ਬਿਹੀਨ ਜੀਵਿਕਾ ਕਰੈ । ਪਰ ਕੀ ਵਸਤੁ ਛੁਪਾਇ ਨ ਧਰੈ॥*
*ਤਿਸ ਮਹਿਂ ਬਾਂਟ ਪ੍ਰਭੂ ਹਿਤ ਖਾਵੈ। ਤਿਸਿ ਕੋ ਉਰ ਨਿਰਮਲ ਹੁਇ ਜਾਵੈ।*
*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸ ੨, ਅੰਸੂ ੪੫)*

ਦੁਨੀਆ ਵਿਚ ਬਹੁਤ ਸਾਰੇ ਮਨੁੱਖ ਅਜਿਹੇ ਵੀ ਹਨ, ਜੋ ਸਾਰਾ ਦਿਨ ਬਹੁਤ ਮਿਹਨਤ ਕਰਦੇ ਹਨ। ਦਿਨ ਨਹੀਂ ਵੇਖਦੇ, ਰਾਤ ਨਹੀਂ ਵੇਖਦੇ। ਕਿਸੇ ਦਾ ਹੱਕ ਜਾਇਜ਼-ਨਾਜਾਇਜ਼ ਨਹੀਂ ਵੇਖਦੇ। ਉਨ੍ਹਾਂ ਦਾ ਮੁੱਖ ਉਦੇਸ਼ ਕੇਵਲ ਮਾਇਆ ਇਕੱਤਰ ਕਰਨਾ ਹੁੰਦਾ ਹੈ। ਉਹ ਹਰ ਵੇਲੇ ਹੇਰਾ-ਫੇਰੀ, ਠੱਗੀ ਵੱਲ ਦਿਮਾਗ ਲਗਾਈ ਰੱਖਦੇ ਹਨ। ਅਜਿਹੀ ਇਕੱਤਰ ਕੀਤੀ ਹੋਈ ਕਮਾਈ ਗੁਰਮਤਿ ਦੇ ਦਾਇਰੇ ਵਿਚ ਨਹੀਂ ਆਉਂਦੀ। ਉਹ ਤਾਂ "ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ" ਵਾਲੀ ਗੱਲ ਹੈ। ਗੁਰਮਤਿ ਮਾਰਗ ਵਿਚ ਬਾਣੀਕਾਰਾਂ ਨੇ ਹੱਥੀਂ ਕਿਰਤ ਕੀਤੀ। ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਆਦਿ ਵੱਲੋਂ ਕਿਰਤ ਕਰਨ ਦੀਆਂ ਉਦਾਹਰਣਾਂ ਗੁਰਬਾਣੀ ਵਿਚ ਪ੍ਰਸਤੁਤ ਹਨ।

ਜੋ ਮਨੁੱਖ ਕਿਰਤ ਨਹੀਂ ਕਰਦੇ। ਉਹ ਭਗਤ ਨਹੀਂ ਬਣ ਸਕਦੇ ਅਤੇ ਜਿਨ੍ਹਾਂ ਮਨੁੱਖਾਂ ਨੇ ਹੱਥੀਂ ਕਿਰਤ ਕੀਤੀ, ਨਾਮ ਜਪਿਆ, ਵੰਡ ਕੇ ਛਕਿਆ, ਸੇਵਾ ਕੀਤੀ, ਸਾਰਾ ਜੀਵਨ ਮਨੁੱਖਤਾ ਦੀ ਭਲਾਈ ਲਈ ਅਰਪਣ ਕਰ ਦਿੱਤਾ, ਗੁਰੂ-ਹੁਕਮ ਵਿਚ ਰਹੇ, ਪਰ ਧਨ, ਪਰ ਤਨ, ਪਰ ਨਿੰਦਾ ਤੋਂ ਬਚੇ ਰਹੇ। ਅਜਿਹੇ ਮਹਾਂਪੁਰਖ ਆਪਣੀ ਘਾਲਣਾ ਸਫਲੀ ਕਰ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਾਵਨ ਬਚਨ ਹੈ ਕਿ ਅਜਿਹੇ ਮਨੁੱਖਾਂ ਦੇ ਮੁਖ ਲੋਕ ਅਤੇ ਪ੍ਰਲੋਕ ਵਿਚ ਉੱਜਲੇ ਹੁੰਦੇ ਹਨ। ਉਨ੍ਹਾਂ ਨੂੰ ਹੀ ਪ੍ਰਭੂ-ਦਰਬਾਰ ਵਿਚ ਮਾਣ ਮਿਲਦਾ ਹੈ ਅਤੇ ਸਦੀਵੀ ਅਮਰ ਰਹਿੰਦੇ ਹਨ :

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* *(ਪੰਨਾ ੮)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਕਿਰਤ ਹੀ ਜੀਵਨ ਹੈ। ਇਹ ਕਿਰਤ ਅਧਿਆਤਮਿਕ ਹੋਵੇ ਜਾਂ ਉਪਜੀਵਕਾ ਵਾਲੀ। ਕਿਰਤ ਦਾ ਨਾਮ ਹੀ ਉੱਦਮ ਹੈ। ਉੱਦਮ ਨੂੰ ਗੁਰੂ-ਮਾਰਗ ਵਿਚ ਵਡਿਆਇਆ ਗਿਆ ਹੈ, ਜਦੋਂ ਕਿ ਆਲਸੀ, ਨਿਕੰਮੇ, ਵਿਹਲੜ ਲੋਕ, ਲੋਹੇ ਦੇ ਜੰਗਾਲ ਵਾਂਗ, ਸਮਾਜ ਉੱਪਰ ਕਲੰਕ ਹਨ। ਕਿਰਤ ਕੋਈ ਵੀ ਮਾੜੀ ਨਹੀਂ। ਗੁਰੂ ਦਾ ਸਿੱਖ ਹੇਰਾ-ਫੇਰੀ ਤੋਂ ਬਚੇ, ਕਿਰਤ ਕਰ ਕੇ ਖਾਵੇ। ਗੁਰੂ ਜੀ ਦੀਆਂ ਖੁਸ਼ੀਆਂ ਅਤੇ ਬਰਕਤ ਇਸੇ ਵਿਚ ਹੈ।

■

# ਸਿੱਖ ਧਰਮ ਵਿਚ ਦਸਤਾਰ ਦੀ ਮਹੱਤਤਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦਸਤਾਰ ਮਨੁੱਖ ਦੀ ਆਨ-ਸ਼ਾਨ, ਮਾਨ-ਸਨਮਾਨ, ਸ਼ਕਤੀ, ਸ੍ਰੇਸ਼ਟਤਾ ਤੇ ਪ੍ਰਤਿਸ਼ਠਾ ਦੀ ਪ੍ਰਤੀਕ ਹੈ। ਮਨੁੱਖ ਨੂੰ ਇਸ ਧਰਤੀ ਉੱਤੇ ਜਦੋਂ ਤੋਂ ਸੋਝੀ ਪ੍ਰਾਪਤ ਹੋਈ ਹੈ, ਉਦੋਂ ਤੋਂ ਹੀ ਉਸ ਨੇ ਆਪਣੇ ਸਿਰ 'ਤੇ ਦਸਤਾਰ ਸਜਾਉਣੀ ਸ਼ੁਰੂ ਕਰ ਦਿੱਤੀ ਸੀ। ਦਸਤਾਰ ਨੇ ਮਨੁੱਖ ਨੂੰ ਸਮਾਜਿਕ, ਧਾਰਮਿਕ, ਸੱਭਿਆਚਾਰਕ ਤੇ ਰਾਜਨੀਤਕ ਤਰੱਕੀ ਦਾ ਰਾਹ ਵਿਖਾਇਆ ਹੈ। ਮਨੁੱਖ ਨੇ ਆਪਣੇ ਸਿਰ 'ਤੇ ਇਸ ਲਈ ਵੀ ਦਸਤਾਰ ਸਜਾਈ, ਕਿਉਂਕਿ ਮਨੁੱਖ ਜੂਨੀ ਸਭ ਜੂਨੀਆਂ ਤੋਂ ਉੱਪਰ ਮੰਨੀ ਗਈ। ਬਾਕੀ ਜਿੰਨੀਆਂ ਵੀ ਜੂਨੀਆਂ ਹਨ ਮਨੁੱਖ ਦੀਆਂ ਸੇਵਾਦਾਰ ਹਨ ਤੇ ਮਨੁੱਖ ਉਨ੍ਹਾਂ ਦਾ ਸਰਦਾਰ ਹੈ:

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* *(ਪੰਨਾ ੩੭੪)*

ਦੁਨੀਆ ਦੀਆਂ ਲੱਗਭਗ ਸਾਰੀਆਂ ਭਾਸ਼ਾਵਾਂ ਵਿਚ ਦਸਤਾਰ ਦੇ ਸਮਾਨਅਰਥੀ ਸ਼ਬਦ ਮਿਲਦੇ ਹਨ। ਅੰਗਰੇਜ਼ੀ ਵਿਚ ਇਸ ਲਈ ਟਰਬਨ (Turban) ਸ਼ਬਦ ਹੈ। 'ਦਸਤਾਰ' ਫ਼ਾਰਸੀ ਦਾ ਸ਼ਬਦ ਹੈ। ਹਿੰਦੀ ਵਿਚ ਇਸ ਨੂੰ 'ਪਗੜੀ' ਕਿਹਾ ਜਾਂਦਾ ਹੈ। ਸੰਸਕ੍ਰਿਤ ਵਿਚ 'ਉਸ਼ਣੀਸ਼' ਪਗੜੀ ਦੇ ਅਰਥਾਂ ਵਿਚ ਮਿਲਦਾ ਹੈ। ਪੰਜਾਬੀ ਵਿਚ ਇਸ ਲਈ ਕਈ ਸ਼ਬਦ ਮਿਲਦੇ ਹਨ ਜਿਵੇਂ ਪੱਗ, ਸਾਫਾ, ਚੀਰਾ। ਪੰਜਾਬੀ ਭਾਈਚਾਰੇ ਵੱਲੋਂ ਆਮ ਬੋਲ-ਚਾਲ ਵਿਚ 'ਪੱਗ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ।

ਇਸ ਤੋਂ ਸਪੱਸ਼ਟ ਹੈ ਕਿ ਸਾਰੀ ਦੁਨੀਆ ਵਿਚ ਹੀ ਪੱਗ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ। ਵਿਸ਼ੇਸ਼ ਕਰਕੇ ਏਸ਼ੀਆ ਦੇ ਕਈ ਮੁਲਕਾਂ ਵਿਚ ਤਾਂ ਅੱਜ ਵੀ ਪੱਗ ਬੰਨ੍ਹਣ ਦਾ ਰਿਵਾਜ ਹੈ। ਅਰਬ, ਈਰਾਨ, ਇਰਾਕ ਤੇ ਅਫ਼ਗਾਨਿਸਤਾਨ ਆਦਿ ਮੁਲਕਾਂ ਵਿਚ ਅੱਜ ਵੀ ਲੋਕ ਪਗੜੀ ਬੰਨ੍ਹਦੇ ਹਨ। ਭਾਰਤ ਦੇ ਵੀ ਕਈ ਪ੍ਰਾਂਤਾਂ ਵਿਚ ਲੋਕ ਸ਼ੌਂਕ ਨਾਲ ਪੱਗਾਂ ਬੰਨ੍ਹਦੇ ਹਨ, ਜਿਵੇਂ ਕਿ ਰਾਜਸਥਾਨ ਤੇ ਮਹਾਂਰਾਸ਼ਟਰ ਵਿਚ।

ਪੰਜਾਬ ਵਿਚ ਦਸਤਾਰ ਲਈ ਅਨੇਕ ਸ਼ਬਦਾਂ ਦੀ ਵਰਤੋਂ ਇਹ ਪ੍ਰਗਟ ਕਰਦੀ ਹੈ ਕਿ ਪੰਜਾਬ ਵਿਚ ਦਸਤਾਰ ਹਮੇਸ਼ਾਂ ਹੀ ਹਰਮਨ ਪਿਆਰੀ ਰਹੀ ਹੈ। ਗੁਰਬਾਣੀ ਵਿਚ ਦਸਤਾਰ, ਪਗ, ਪਗਰੀ ਸ਼ਬਦ ਮਿਲਦੇ ਹਨ। ਭਾਈ ਨੰਦ ਲਾਲ ਜੀ ਨੇ ਰਹਿਤਨਾਮੇ ਵਿਚ ਪੱਗ ਸ਼ਬਦ ਦੀ ਵਰਤੋਂ ਕੀਤੀ ਹੈ। ਗੁਰਮਤਿ ਦੇ ਪੱਖ ਤੋਂ ਦਸਤਾਰ ਸ਼ਬਦ ਵਧੇਰੇ ਪ੍ਰਵਾਨਿਤ ਹੈ। ਇਸ ਸ਼ਬਦ ਵਿੱਚੋਂ ਸੁਹਜ ਦੇ ਨਾਲ-ਨਾਲ ਸਤਿਕਾਰ ਦੀ

** ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਭਾਵਨਾ ਵੀ ਪ੍ਰਗਟ ਹੁੰਦੀ ਹੈ। ਨਿਹੰਗ ਸਿੰਘ ਆਪਣੇ ਸਿਰ 'ਤੇ ਉੱਚਾ ਦੁਮਾਲਾ ਸਜਾਉਂਦੇ ਹਨ। 'ਦੁਮਾਲਾ' ਸ਼ਬਦ ਫ਼ਾਰਸੀ ਦੇ ਸ਼ਬਦ 'ਦੁੰਬਾਲਹ' ਤੋਂ ਬਣਿਆ ਹੈ। ਇਸ ਦਾ ਅਰਥ ਹੈ ਟੌਰੇਦਾਰ ਪੱਗੜ। ਪੰਜਾਬ ਵਿਚ ਪੱਗ ਅਨੇਕਾਂ ਢੰਗਾਂ ਨਾਲ ਬੰਨ੍ਹੀ ਜਾਂਦੀ ਹੈ। ਨੌਕਰੀਪੇਸ਼ਾ ਬੰਦੇ ਚੁੰਝਦਾਰ ਪੱਗ ਬੰਨ੍ਹਦੇ ਹਨ। ਪਿੰਡਾਂ ਦੇ ਚੋਬਰਾਂ ਵਿਚ ਸ਼ਮ੍ਹਲੇ ਵਾਲੀ ਪੱਗ ਬੰਨ੍ਹਣ ਦਾ ਸ਼ੌਂਕ ਰਿਹਾ ਹੈ। ਸੰਤ ਮਹਾਤਮਾ ਆਪਣੀ ਪੱਗ ਗੋਲ ਬੰਨ੍ਹਦੇ ਹਨ। ਮੁਸਲਮਾਨਾਂ ਅਤੇ ਹਿੰਦੂਆਂ ਵਿਚ ਕੁੱਲੇ ਵਾਲੀ ਪੱਗ ਬੰਨ੍ਹਣ ਦਾ ਰਿਵਾਜ ਕਾਫੀ ਪ੍ਰਚਲਿਤ ਰਿਹਾ ਹੈ।

ਅੱਜ ਭਾਵੇਂ ਦਸਤਾਰ ਸਿੱਖ ਧਰਮ ਤਕ ਹੀ ਸੀਮਤ ਰਹਿ ਗਈ ਹੈ ਤੇ ਦੂਜੇ ਧਰਮਾਂ ਦੇ ਲੋਕ ਇਸ ਨੂੰ ਓਪਰੀ ਸਮਝਦੇ ਹਨ ਪਰ ਜੇ ਸਾਰੇ ਧਰਮਾਂ ਦਾ ਇਤਿਹਾਸ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਦੁਨੀਆ ਦੇ ਸਾਰੇ ਹੀ ਪ੍ਰਮੁੱਖ ਧਰਮਾਂ ਵਿਚ ਪੱਗ ਦਾ ਮਹੱਤਵ ਮੰਨਿਆ ਗਿਆ ਹੈ। ਤਾਉਵਾਦੀਆਂ ਨੇ ਚੀਨ ਵਿਚ ੧੮੪ ਈਸਵੀ ਪੂਰਵ ਵਿਚ ਗਰੀਬਾਂ ਵਿਚ ਕ੍ਰਾਂਤੀ ਲਿਆਂਦੀ ਸੀ। ਇਸ ਨੂੰ 'ਪੀਲੀ ਦਸਤਾਰ ਕ੍ਰਾਂਤੀ' ਕਿਹਾ ਜਾਂਦਾ ਹੈ, ਕਿਉਂਕਿ ਇਨ੍ਹਾਂ ਲੋਕਾਂ ਨੇ ਪੀਲੇ ਰੰਗ ਦੀਆਂ ਪੱਗਾਂ ਬੰਨ੍ਹੀਆਂ ਹੋਈਆਂ ਸਨ।

ਯਹੂਦੀਆਂ ਦੀ ਧਰਮ ਪੁਸਤਕ 'ਤਲਮੁਦ' ਅਨੁਸਾਰ ਯਹੂਦੀਆਂ ਨੂੰ ਆਪਣੇ ਵਾਲ ਨਾ ਕੱਟਣ ਲਈ ਕਿਹਾ ਗਿਆ ਹੈ। ਯਹੂਦੀਆਂ ਦੇ ਪਾਦਰੀਆਂ ਨੂੰ ਆਪਣੀ ਪੁਸ਼ਾਕ ਦੇ ਹਿੱਸੇ ਦੇ ਤੌਰ 'ਤੇ ਪੱਗ ਬੰਨ੍ਹਣੀ ਹੁੰਦੀ ਸੀ। ਯਹੂਦੀਆਂ ਦੀ ਪ੍ਰਾਰਥਨਾ ਮੂਲ ਰੂਪ ਵਿਚ ਪੂਰੀ ਪੁਸ਼ਾਕ ਪਾ ਕੇ, ਵਿਸ਼ੇਸ਼ ਕਰਕੇ ਸਿਰ 'ਤੇ ਪੱਗ ਸਜਾ ਕੇ ਕੀਤੀ ਜਾਂਦੀ ਸੀ। ਉਸ ਵੇਲੇ ਦੇ ਰਾਜੇ ਵੀ ਤਾਜ ਦੀ ਥਾਂ ਹਕੂਮਤ ਦੇ ਚਿੰਨ੍ਹ ਵਜੋਂ ਪੱਗ ਬੰਨ੍ਹਦੇ ਸਨ।

ਪੁਰਾਤਨ ਅਹਿਦਨਾਮੇ (ਓਲਡ ਟੈਸਟਾਮੈਂਟ) ਅਨੁਸਾਰ ਖ਼ੁਦਾ ਨੇ ਮੂਸਾ ਨੂੰ ਦਸਤਾਰ ਸਜਾਉਣ ਦਾ ਆਦੇਸ਼ ਕੀਤਾ ਸੀ, ਕਿਉਂਕਿ ਇਹ ਉਸ ਦੀ ਪੈਗੰਬਰੀ, ਪਵਿੱਤਰਤਾ ਤੇ ਦੈਵੀ ਸ਼ਕਤੀ ਦਾ ਚਿੰਨ੍ਹ ਸੀ। ਇਸ ਹਿਦਾਇਤ ਦੇ ਆਧਾਰ 'ਤੇ ਯਹੂਦੀ ਅਤੇ ਮੁਸਲਮਾਨ ਸਦੀਆਂ ਤਕ ਦਸਤਾਰ ਬੰਨ੍ਹਦੇ ਰਹੇ ਹਨ, ਪਰ ਈਸਾਈ ਇਸ ਤੋਂ ਅਵੇਸਲੇ ਹੋ ਗਏ ਹਨ। ਯਹੂਦੀ ਵਧੀਆ ਕਿਸਮ ਦੀਆਂ ਲੀਲਣ ਦੀਆਂ ਲੰਮੀਆਂ ਪੱਗਾਂ ਬੰਨ੍ਹਦੇ ਸਨ (ਐਕਸੋਡਸ ੩੯,੨੭) ਦੇਸ਼ ਨਿਕਾਲੇ ਤੋਂ ਪਿੱਛੋਂ ਵੀ ਦਸਤਾਰ, ਚੋਗਾ ਅਤੇ ਪਜਾਮਾ ਯਹੂਦੀਆਂ ਦੀ ਪੁਸ਼ਾਕ ਦਾ ਅੰਗ ਰਹੇ ਹਨ।

ਦਸਤਾਰ ਅਸਲ ਵਿਚ ਪਾਦਰੀਆਂ ਦਾ ਤਾਜ ਹੁੰਦਾ ਸੀ। ਉਨ੍ਹਾਂ ਨੂੰ ਤਿਲਕ ਦੇਣ ਸਮੇਂ ਦਸਤਾਰ 'ਤੇ ਤਿਲਕ ਲਾਇਆ ਜਾਂਦਾ ਸੀ। ਉਹ ਇਕ ਸੋਨੇ ਦੇ ਬੈਜ ਉੱਤੇ 'ਹੋਲੀ ਟੂ ਦੀ ਲਾਰਡ' ਲਿਖਵਾ ਕੇ ਪੱਗ ਉੱਤੇ ਬੰਨ੍ਹ ਲੈਂਦੇ ਸਨ। ਇਸ ਤੋਂ ਇਲਾਵਾ ਦਸਤਾਰ ਬਾਦਸ਼ਾਹਤ ਦਾ ਚਿੰਨ੍ਹ ਵੀ ਰਹੀ ਹੈ। ਇਹ ਸ਼ਾਹੀ ਸ਼ਾਨ ਦੀ ਇਕ ਵਸਤ ਸੀ। ਇਸਲਾਮ ਦੀ ਦੁਨੀਆ ਵਿਚ ਬਾਦਸ਼ਾਹਾਂ ਵੱਲੋਂ ਤਾਜ ਦੀ ਥਾਂ ਦਸਤਾਰ ਵੀ ਸਜਾਈ ਜਾਂਦੀ ਰਹੀ ਹੈ।

ਦਸਤਾਰ ਬਹਾਦਰੀ ਤੇ ਪਵਿੱਤਰਤਾ ਦਾ ਵੀ ਚਿੰਨ੍ਹ ਹੈ। ਲੋਕੀਂ ਕਿਸੇ ਦੇ ਮਰਨ 'ਤੇ ਆਪਣੀ ਦਸਤਾਰ ਲਾਹ ਕੇ ਰੋਣ ਲੱਗ ਜਾਂਦੇ ਸਨ। ਈਸਾ ਨੇ ਕਿਹਾ ਕਿ ਬਹਾਦਰ ਤੇ ਪਵਿੱਤਰ ਲੋਕ ਰੋਂਦੇ ਨਹੀਂ ਤੇ ਨਾ ਹੀ ਆਪਣੀ ਪੱਗ ਉਤਾਰਦੇ ਹਨ। ਉਨ੍ਹਾਂ ਨੂੰ ਆਪਣੇ ਅਡੋਲ ਹੌਂਸਲੇ ਨੂੰ ਮੁੱਖ ਰੱਖਦੇ ਹੋਏ ਆਪਣੀ ਪੱਗ ਨਹੀਂ ਉਤਾਰਨੀ ਚਾਹੀਦੀ। ਉਨ੍ਹਾਂ ਨੇ ਕਿਹਾ ਕਿ ਜਿਵੇਂ ਮੈਂ ਕਰਦਾ ਹਾਂ ਉਸੇ ਤਰ੍ਹਾਂ ਕਰੋ, ਤੁਸੀਂ ਆਪਣੀ ਪੱਗ ਆਪਣੇ ਸਿਰ 'ਤੇ ਰੱਖੋ, ਜੁੱਤੀ ਪਾਓ ਤੇ ਆਪਣੀ ਦਾਹੜੀ ਨਾ ਢੱਕੋ। ਹੈਰਾਨੀ ਦੀ ਗੱਲ ਹੈ ਕਿ ਅੱਜ ਈਸਾਈ ਧਰਮ ਨੂੰ ਮੰਨਣ ਵਾਲੇ ਸਿੱਖਾਂ ਦੀ ਪੱਗ 'ਤੇ ਪਾਬੰਦੀਆਂ ਲਾਉਂਦੇ ਹਨ।

ਅਰਬ ਅਤੇ ਹਿੰਦੁਸਤਾਨ ਦੇ ਲੋਕਾਂ ਵਾਂਗ ਬਾਈਬਲ ਨੂੰ ਮੰਨਣ ਵਾਲੇ ਲੋਕਾਂ ਵਿਚ ਦਸਤਾਰ ਮਾਨ-ਸਨਮਾਨ ਦਾ ਚਿੰਨ੍ਹ ਸਮਝੀ ਜਾਂਦੀ ਰਹੀ ਹੈ। ਦਸਤਾਰ ਦੀ ਨਿਰਾਦਰੀ ਦਾ ਅਰਥ ਵਿਅਕਤੀ ਦੀ ਬੇਇੱਜ਼ਤੀ ਸਮਝਿਆ ਜਾਂਦਾ ਸੀ। ਪੱਗ ਉਤਾਰਨਾ ਵਿਅਕਤੀ ਨੂੰ ਬੇਇੱਜ਼ਤ ਕਰਨਾ ਸੀ। ਈਸਾ ਨੇ ਕਿਹਾ ਕਿ ਜਦੋਂ ਰੱਬ ਵਿਅਕਤੀ ਨੂੰ ਪੱਗ ਤੋਂ ਵਾਂਞਾ ਕਰ ਦਿੰਦਾ ਹੈ ਉਦੋਂ ਉਸ ਦੀ ਮਾਨ-ਇੱਜ਼ਤ ਖੋਹ ਲੈਂਦਾ ਹੈ।

ਬੇਬੀਲੋਨੀਆ ਤੇ ਮਿਸਰ ਦੇ ਲੋਕਾਂ ਵਿਚ ਪੱਗ ਬੰਨ੍ਹਣ ਦਾ ਰਿਵਾਜ ਰਿਹਾ ਹੈ। ਬੇਬੀਲੋਨੀਆ ਵਿਚ ਦਸਤਾਰ ਨੂੰ ਜੋਬਨ ਤੇ ਤਾਕਤ ਦਾ ਪ੍ਰਤੀਕ ਸਮਝਿਆ ਜਾਂਦਾ ਸੀ। ਜਾਬ (ਝੋਬ) ਨਾਂ ਦੇ ਗ੍ਰੰਥ ਵਿਚ ਪੱਗ ਬੰਨ੍ਹਣ ਨੂੰ ਨੇਕੀ ਦਾ ਕੰਮ ਸਮਝਿਆ ਗਿਆ ਹੈ। ਹਿੰਦੂ ਧਰਮ ਵਿਚ ਵੀ ਵਿਸ਼ੇਸ਼ ਅਵਸਰਾਂ 'ਤੇ ਪੱਗ ਬੰਨ੍ਹਣ ਦੀ ਮਰਯਾਦਾ ਹੈ। ਇਸਲਾਮ ਵਿਚ ਤਾਂ ਸਾਰੇ ਪੈਗੰਬਰਾਂ ਤੇ ਫਰਿਸ਼ਤਿਆਂ ਨੂੰ ਦਸਤਾਰ ਸਹਿਤ ਚਿਤਰਿਆ ਜਾਂਦਾ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਤਾਂ ਦਸਤਾਰ ਨੂੰ ਕੁਫ਼ਰ ਤੇ ਈਮਾਨ ਦੇ ਵਿਚਕਾਰ ਇਕ ਹੱਦ ਮੰਨਿਆ ਹੈ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜਿੰਨਾ ਚਿਰ ਮੇਰੀ ਉਮਤ ਪੱਗ ਬੰਨ੍ਹਦੀ ਰਹੇਗੀ, ਉਸ ਦਾ ਪਤਨ ਨਹੀਂ ਹੋਵੇਗਾ।

ਅਠਵੀਂ ਸਦੀ ਤੋਂ ਹਿੰਦੁਸਤਾਨ ਉੱਤੇ ਇਸਲਾਮ ਨੂੰ ਮੰਨਣ ਵਾਲਿਆਂ ਨੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਉਨ੍ਹਾਂ ਦੇ ਸਿਰਾਂ ਉੱਤੇ ਪੱਗਾਂ ਬੰਨ੍ਹੀਆਂ ਹੁੰਦੀਆਂ ਸਨ। ਉਨ੍ਹਾਂ ਦੇ ਫੌਜੀ ਤੇ ਪੀਰ-ਫਕੀਰ ਵੀ ਸਿਰ 'ਤੇ ਪੱਗ ਜ਼ਰੂਰ ਬੰਨ੍ਹਦੇ ਸਨ। ਇਸ ਦੇ ਪ੍ਰਮਾਣ ਭਗਤ ਫਰੀਦ ਜੀ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਵਿੱਚੋਂ ਮਿਲਦੇ ਹਨ:

*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥* *(ਪੰਨਾ ੧੩੭੯)*

ਭਗਤ ਨਾਮਦੇਵ ਜੀ ਨੇ ਅਕਾਲ ਪੁਰਖ ਨੂੰ ਚਿਤਰਦਿਆਂ ਲਿਖਿਆ ਹੈ:

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥*
*ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ॥* *(ਪੰਨਾ ੭੨੭)*

ਸਿੱਖ ਧਰਮ ਵਿਚ ਪੱਗ ਦਾ ਸਭ ਤੋਂ ਵੱਧ ਮਹੱਤਵ ਮੰਨਿਆ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੱਗ ਦੇ ਨਾਮ 'ਸਾਬਤ ਸੂਰਤਿ' ਰਹਿਣ ਦਾ ਆਦਰਸ਼ ਵੀ

ਰੱਖਿਆ ਹੈ। ਉਨ੍ਹਾਂ ਨੇ ਮਨੁੱਖ ਨੂੰ ਦਸਤਾਰ ਸਮੇਤ ਸਾਬਤ-ਸੂਰਤ ਰਹਿਣ ਦਾ ਉਪਦੇਸ਼ ਕੀਤਾ। ਇਸ ਤਰ੍ਹਾਂ ਸਿਰ 'ਤੇ ਪੱਗ ਬੰਨ੍ਹਣ ਨੂੰ ਸਨਮਾਨ ਦਾ ਚਿੰਨ੍ਹ ਮੰਨਿਆ ਹੈ:

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

*(ਪੰਨਾ ੧੦੮੪)*

ਸਾਰੇ ਗੁਰੂ ਸਾਹਿਬਾਨ ਨੇ ਆਪਣੇ ਸੀਸ ਉੱਤੇ ਦਸਤਾਰ ਸਜਾਈ ਅਤੇ ਮਨੁੱਖ ਨੂੰ ਕੀਤੇ ਉਪਦੇਸ਼ ਨੂੰ ਅਮਲੀ ਰੂਪ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਾਂ ਸਿਰ 'ਤੇ ਬਾਦਸ਼ਾਹਾਂ ਵਰਗੀ ਦਸਤਾਰ ਸਜਾਉਂਦੇ ਸਨ। ਉਨ੍ਹਾਂ ਨੇ ਦੋ ਤਲਵਾਰਾਂ ਵੀ ਪਹਿਨਣੀਆਂ ਸ਼ੁਰੂ ਕਰ ਦਿੱਤੀਆਂ ਸਨ। ਸ੍ਰੀ ਅਕਾਲ ਤਖਤ ਸਾਹਿਬ ਸਥਾਪਿਤ ਕਰ ਕੇ ਸ਼ਾਹੀ ਠਾਠ ਨਾਲ ਰਹਿਣਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਦੇ ਹੀ ਦਰਬਾਰੀ ਢਾਡੀ ਭਾਈ ਅਬਦੁੱਲਾ ਜੀ ਤੇ ਭਾਈ ਨੱਥ ਮੱਲ ਜੀ ਆਪਣੀ ਇਕ ਵਾਰ ਵਿਚ ਉਨ੍ਹਾਂ ਦੀ ਪੱਗ ਦੀ ਤਾਰੀਫ਼ ਕਰਦੇ ਹਨ:

*ਕਟਕ ਸਿਪਾਹੀ ਨੀਲ ਨਲ*
*ਮਾਰ ਦੁਸਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ?*

੧੬੯੯ ਈ: ਵਿਚ ਖਾਲਸੇ ਦੀ ਸਾਜਨਾ ਦੇ ਨਾਲ ਸਿੱਖਾਂ ਲਈ ਪੰਜ-ਕਕਾਰੀ ਰਹਿਤ ਜ਼ਰੂਰੀ ਕਰ ਦਿੱਤੀ ਗਈ। ਪੰਜ ਕਕਾਰਾਂ ਵਾਂਗ ਦਸਤਾਰ ਵੀ ਸਿੱਖਾਂ ਦੇ ਲਿਬਾਸ ਦਾ ਅਨਿੱਖੜਵਾਂ ਅੰਗ ਮੰਨੀ ਗਈ ਹੈ। ਭਾਈ ਨੰਦ ਲਾਲ ਜੀ ਨੇ ਆਪਣੇ ਤਨਖਾਹਨਾਮੇ ਵਿਚ ਚੁਣ-ਚੁਣ ਕੇ ਪੱਗ ਬੰਨ੍ਹਣ ਦੀ ਤਾਕੀਦ ਕੀਤੀ ਹੈ:

*ਕੰਘਾ ਦੋਨਉ ਵਕਤ ਕਰ ਪਾਗ ਚੁਨਹਿ ਕਰ ਬਾਂਧਈ।*

ਸਮਾਜਿਕ ਤੌਰ 'ਤੇ ਵੀ ਦਸਤਾਰ ਸਿੱਖਾਂ ਦੀ ਪਹਿਚਾਣ ਅਤੇ ਸਿੱਖੀ ਸ਼ਾਨ ਦਾ ਚਿੰਨ੍ਹ ਬਣ ਗਈ। ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਦੇ ਵਰਣਨ ਵਿਚ ਸ਼ਾਹ ਮੁਹੰਮਦ ਪੱਗਾਂ ਤੇ ਦਾਹੜੀਆਂ ਦੀ ਲਾਜ ਰੱਖਣ ਦੀ ਵੰਗਾਰ ਪਾਉਂਦਾ ਹੈ:

*ਛੇੜ ਬੁਰਛਿਆਂ ਦੀ ਸਾਡੇ ਪੇਸ਼ ਆਈ, ਪੱਗਾਂ ਦਾਹੜੀਆਂ ਦੀ ਰੱਖੋ ਲਾਜ ਯਾਰੋ।*
*ਸ਼ਾਹ ਮੁਹੰਮਦਾ ਮਾਰ ਕੇ ਮਰੋ ਇਥੇ, ਕਦੀ ਰਾਜ ਨਾ ਹੋਇ ਮੁਹਤਾਜ ਯਾਰੋ।*

ਦੂਜੀ ਵੱਡੀ ਜੰਗ ਵਿਚ ਅੰਗਰੇਜ਼ ਸਰਕਾਰ ਨੇ ਸਿੱਖ ਫੌਜੀਆਂ ਨੂੰ ਪੱਗ ਦੀ ਥਾਂ ਹੈਲਮਟ ਪਹਿਨਣ ਲਈ ਕਿਹਾ ਸੀ। ਉਨ੍ਹਾਂ ਕਾਰਨ ਇਹ ਦੱਸਿਆ ਕਿ ਪੱਗਾਂ ਨਾਲ ਕੈਜ਼ੂਅਲਟੀ ਜ਼ਿਆਦਾ ਹੋ ਜਾਂਦੀ ਹੈ ਤੇ ਉਨ੍ਹਾਂ ਨੂੰ ਇਵਜ਼ਾਨਾ ਦੇਣਾ ਪੈਂਦਾ ਹੈ। ਸਿੱਖ ਫੌਜੀਆਂ ਨੇ ਅੰਗਰੇਜ਼ ਸਰਕਾਰ ਦਾ ਇਹ ਸੁਝਾਅ ਠੁਕਰਾ ਦਿੱਤਾ ਸੀ ਅਤੇ ਇਹ ਲਿਖ ਦਿੱਤਾ ਸੀ ਕਿ ਜੇ ਪੱਗ ਕਾਰਨ ਸਿਰ 'ਤੇ ਗੋਲੀ ਲੱਗ ਕੇ ਸਾਡੀ ਮ੍ਰਿਤੂ ਹੋ ਜਾਵੇ ਤਾਂ ਸਾਨੂੰ ਇਵਜ਼ਾਨਾ ਨਾ ਦਿੱਤਾ ਜਾਵੇ।

ਮੁਗ਼ਲਾਂ ਦੇ ਰਾਜ ਵਿਚ ਸਿੱਖਾਂ 'ਤੇ ਕਈ ਤਰ੍ਹਾਂ ਦੇ ਤਸ਼ੱਦਦ ਕੀਤੇ ਜਾਂਦੇ ਸਨ ਪਰ

ਉਹ ਸ਼ਾਨ ਨਾਲ ਪੱਗਾਂ ਬੰਨ੍ਹਦੇ ਰਹੇ ਸਨ। ਅੰਗਰੇਜ਼ ਸਰਕਾਰ ਨੂੰ ਉਨ੍ਹਾਂ ਦੀ ਪੱਗ ਪ੍ਰਤੀ ਸ਼ਰਧਾ ਦਾ ਸਤਿਕਾਰ ਕਰਨਾ ਪਿਆ। ਅਜ਼ਾਦੀ ਦੀ ਜੰਗ ਵਿਚ ਪੱਗ ਨੂੰ ਭਾਰਤੀਆਂ ਦੀ ਰਾਜਨੀਤਿਕ ਸੁਤੰਤਰਤਾ, ਸਮਾਜਿਕ ਪ੍ਰਤਿਸ਼ਠਾ ਤੇ ਆਰਥਿਕ ਖੁਸ਼ਹਾਲੀ ਦਾ ਪ੍ਰਤੀਕ ਸਮਝਿਆ ਗਿਆ ਸੀ। ਕਵੀ ਲਾਲ ਚੰਦ ਫਲਕ ਦਾ ਇਹ ਗੀਤ ਉਸ ਵੇਲੇ ਸਾਰੇ ਲੋਕਾਂ ਦੀ ਜ਼ੁਬਾਨ 'ਤੇ ਸੀ:-

*ਪਗੜੀ ਸੰਭਾਲ ਜੱਟਾ! ਪਗੜੀ ਸੰਭਾਲ ਓਇ!*

ਅੱਜ ਪੰਜਾਬ ਨੂੰ ਰਾਜਨੀਤਿਕ ਸੁਤੰਤਰਤਾ, ਮਾਨ-ਸਨਮਾਨ ਤੇ ਆਰਥਿਕ ਖੁਸ਼ਹਾਲੀ ਹਾਸਲ ਹੋ ਗਈ ਹੈ। ਹੈਰਾਨੀ ਦੀ ਗੱਲ ਹੈ ਕਿ ਹੁਣ ਸਾਡੇ ਨੌਜਵਾਨਾਂ ਨੇ ਆਪਣੀ ਖੁਸ਼ੀ ਨਾਲ ਪੱਗਾਂ ਲਾਹ ਕੇ ਰੱਖਣੀਆਂ ਸ਼ੁਰੂ ਕਰ ਦਿੱਤੀਆਂ ਹਨ ਤੇ ਸਿਰੋਂ ਸਫਾਚੱਟ ਹੋਣ ਲੱਗ ਪਏ ਹਨ। ਇਹ ਮਾਰੂ ਰੁਝਾਨ ਫੌਜੀ ਅਫ਼ਸਰਾਂ ਵਿਚ ਵੀ ਬਹੁਤ ਵਧ ਚੁੱਕਿਆ ਹੈ। ਦਸਤਾਰ ਨੂੰ ਸਿੱਖ ਧਰਮ ਨਾਲੋਂ ਕਿਸੇ ਤਰ੍ਹਾਂ ਵੀ ਵੱਖ ਨਹੀਂ ਸਮਝਿਆ ਜਾ ਸਕਦਾ। ਦਸਤਾਰਾਂ ਦਾ ਘਟਣਾ ਸਿੱਖ ਧਰਮ ਲਈ ਗੰਭੀਰ ਖ਼ਤਰੇ ਦੀ ਘੰਟੀ ਹੈ। ਸਿੱਖ ਕੌਮ ਲਈ ਇਹ ਬਹੁਤ ਹੀ ਚਿੰਤਾ ਦਾ ਵਿਸ਼ਾ ਹੈ। ਅੰਗੇਰਜ਼ਾਂ ਦੇ ਸਮੇਂ ਫੌਜਾਂ ਵਿਚ ਸਿੱਖ ਰਹਿਤ ਮਰਯਾਦਾ ਲਾਗੂ ਸੀ। ਅੱਜ ਫੌਜੀਆਂ ਨੂੰ ਇਸ ਪੱਖੋਂ ਖੁੱਲ੍ਹ ਦੇ ਦਿੱਤੀ ਗਈ ਹੈ ਜਿਸ ਨਾਲ ਸਿੱਖ ਧਰਮ ਨੂੰ ਬਹੁਤ ਨੁਕਸਾਨ ਹੋਇਆ ਹੈ। ਦੁਨੀਆ ਦੇ ਵੱਖ-ਵੱਖ ਹਿੱਸਿਆਂ ਵਿਚ ਸਿੱਖਾਂ ਦੀ ਵੱਖਰੀ ਪਹਿਚਾਣ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਹੈ। ਪਿੱਛੇ ਜਿਹੇ ਮਲੇਸ਼ੀਆ ਵਿਚ ਤਿੰਨ ਸਿੱਖਾਂ ਦੀਆਂ ਪੱਗਾਂ ਉਤਾਰੀਆਂ ਗਈਆਂ ਅਤੇ ਉਨ੍ਹਾਂ ਦੇ ਕੇਸ ਕਤਲ ਕੀਤੇ ਗਏ। ਫਰਾਂਸ ਦੇ ਸਕੂਲਾਂ ਵਿਚ ਸਿੱਖ ਬੱਚਿਆਂ ਦੇ ਪੱਗ ਬੰਨ੍ਹਣ 'ਤੇ ਪਾਬੰਦੀ ਲਾਈ ਗਈ ਹੈ।

ਦਸਤਾਰ ਦਾ ਸਤਿਕਾਰ ਕਾਇਮ ਰੱਖਣਾ ਪੰਥ ਲਈ ਅੱਜ ਸਭ ਤੋਂ ਵੱਡੀ ਚੁਣੌਤੀ ਬਣ ਗਈ ਹੈ। ਇਹ ਸਿੱਖ ਧਰਮ ਦੀ ਹੋਂਦ ਦਾ, ਪੰਥ ਦੇ ਵਕਾਰ ਦਾ ਸੁਆਲ ਹੈ। ਸਾਨੂੰ ਬਹੁਤ ਪੱਕੇ ਪੈਰੀਂ ਮਜ਼ਬੂਤੀ ਨਾਲ ਇਸ ਪ੍ਰਵਿਰਤੀ ਨੂੰ ਰੋਕਣਾ ਹੋਵੇਗਾ। ਇਸ ਤੋਂ ਪਹਿਲਾਂ ਸਾਨੂੰ ਆਪਣੇ ਘਰ ਨੂੰ ਸੋਧਣਾ ਪਵੇਗਾ। ਅੱਜ ਲੋੜ ਹੈ ਨਸ਼ਿਆਂ, ਮਾਦਾ-ਭਰੂਣ ਹੱਤਿਆ, ਦਾਜ-ਦਹੇਜ ਦੀ ਲਾਹਨਤ-ਪਤਿਤਪੁਣੇ ਦੇ ਗੰਭੀਰ ਸੰਕਟ ਵਿਰੁੱਧ ਅਤੇ ਦਸਤਾਰ ਦੀ ਆਨ-ਸ਼ਾਨ ਤੇ ਸਨਮਾਨ ਕਾਇਮ ਕਰਨ ਲਈ ਵੱਡੇ ਪੱਧਰ 'ਤੇ ਲਹਿਰ ਚਲਾਈ ਜਾਵੇ। ਇਸ ਵਿਚ ਸਾਰੀਆਂ ਸਿੱਖ ਸੰਸਥਾਵਾਂ, ਸੰਪਰਦਾਵਾਂ, ਸੰਤਾਂ-ਮਹਾਂਪੁਰਸ਼ਾਂ, ਸਭਾ-ਸੁਸਾਇਟੀਆਂ, ਸਿੱਖ ਬੁੱਧੀਜੀਵੀਆਂ, ਅਧਿਆਪਕਾਂ ਅਤੇ ਖਾਸ ਕਰਕੇ ਮਾਪਿਆਂ ਦਾ ਸਰਗਰਮ ਸਹਿਯੋਗ ਲੈਣਾ ਪਵੇਗਾ।

■

# ਸ੍ਰੀ ਗੁਰੂ ਹਰਿਰਾਇ ਜੀ ਦੇ ਮਾਤਾ : ਮਾਤਾ ਨਿਹਾਲ ਕੌਰ ਜੀ

*-ਡਾ. ਜਗਜੀਵਨ ਸਿੰਘ**

ਗੁਰਬਾਣੀ ਦਾ ਪਵਿੱਤਰ ਕਥਨ ਹੈ, ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥ ਸਾਡੇ ਸੱਭਿਆਚਾਰ ਅੰਦਰ ਮਨੁੱਖੀ ਜੀਵਨ ਅਤੇ ਰਿਸ਼ਤਿਆਂ ਦੇ ਪ੍ਰਸੰਗ ਵਿਚ 'ਮਾਂ' ਹੋਣ, ਵਿਸ਼ੇਸ਼ ਕਰਕੇ ਕਿਸੇ ਮਹਾਨ ਮਨੁੱਖ ਦੀ ਜਨਨੀ ਹੋਣ ਨੂੰ ਵੱਡਾ ਮਾਣ ਅਤੇ ਗੌਰਵ ਹਾਸਲ ਹੈ। ਇਸ ਪੱਖੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਮਾਤਾ ਜੀ ਦਾ ਰੁਤਬਾ ਬਹੁਤ ਹੀ ਸਨਮਾਨ ਵਾਲਾ ਅਤੇ ਪੂਜਣਯੋਗ ਹੈ ਕਿਉਂਕਿ ਉਨ੍ਹਾਂ ਨੂੰ ਇਕ ਮਹਾਨ ਹਸਤੀ (ਗੁਰੂ ਜੀ) ਦੀ ਜਨਨੀ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸਤਿਕਾਰਯੋਗ ਮਾਤਾ ਜੀ ਨੂੰ ਬੀਬੀ ਨੰਤੀ/ਅਨੰਤੀ ਜੀ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਹ ਉਨ੍ਹਾਂ ਦਾ ਪੇਕੇ ਘਰ ਦਾ ਨਾਂ ਸੀ। ਸਹੁਰੇ ਘਰ ਉਨ੍ਹਾਂ ਦਾ ਨਾਂ ਬੱਸੀ/ਨਿਹਾਲ ਕੌਰ/ਰਾਜ ਕੌਰ/ ਰੱਖਿਆ ਗਿਆ।

ਸਿੱਖ ਇਤਿਹਾਸ ਨਾਲ ਸੰਬੰਧਿਤ ਕਿਸੇ ਵੀ ਪ੍ਰਮਾਣਿਕ ਗ੍ਰੰਥ ਵਿਚ, ਮਾਤਾ ਨਿਹਾਲ ਕੌਰ (ਅਨੰਤੀ ਜੀ) ਦੇ ਜਨਮ ਦਾ ਬਿਲਕੁਲ ਸਹੀ ਦਿਨ, ਮਹੀਨਾ ਅਤੇ ਸਾਲ ਉਪਲਬਧ ਨਹੀਂ ਹੈ। ਗੁਰਬਿਲਾਸ ਪਾਤਸ਼ਾਹੀ ਛੇਵੀਂ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਮਿਲਦੇ ਅਸਿੱਧੇ ਹਵਾਲੇ ਅਨੁਸਾਰ ੧੬੨੩ ਈ: ਵਿਚ ਜਦੋਂ ਬੀਬੀ ਨਿਹਾਲ ਕੌਰ (ਅਨੰਤੀ ਜੀ) ਦਾ ਵਿਆਹ ਬਾਬਾ ਗੁਰਦਿੱਤਾ ਜੀ ਨਾਲ ਸੰਪੰਨ ਹੋਇਆ, ਉਦੋਂ ਉਨ੍ਹਾਂ ਦੀ ਉਮਰ ਅੰਦਾਜ਼ਨ ਛੇ (੦੬) ਸਾਲ ਸੀ।[੧,੨] ਇਸ ਹਿਸਾਬ ਨਾਲ ਮੰਨਿਆ ਜਾ ਸਕਦਾ ਹੈ ਕਿ ਬੀਬੀ ਅਨੰਤੀ ਜੀ ਦਾ ਜਨਮ ਸੰਨ ੧੬੧੭ ਈ: ਵਿਚ ਬਟਾਲਾ ਵਿਖੇ ਹੋਇਆ। ਸਿੱਖ ਇਤਿਹਾਸ ਅੰਦਰ ਬਟਾਲਾ ਉਹ ਨਿਆਰਾ ਇਤਿਹਾਸਿਕ ਨਗਰ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਾ ਗੁਰਦਿੱਤਾ ਜੀ ਦਾ ਸਹੁਰਾ ਪਿੰਡ ਅਤੇ ਬਾਬਾ ਸ੍ਰੀ ਚੰਦ ਜੀ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਨਾਨਕਾ ਪਿੰਡ ਹੋਣ ਦਾ ਗੌਰਵ ਹਾਸਲ ਹੈ। ਬੀਬੀ ਜੀ ਦੇ ਮਾਤਾ-ਪਿਤਾ ਅਰਥਾਤ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਪੂਜਨੀਕ ਨਾਨੀ ਅਤੇ ਨਾਨਾ ਜੀ ਦਾ ਨਾਂ ਸੁਖਦੇਈ ਅਤੇ ਰਾਮਾ ਜੀ ਸੀ।

ਗੁਰੂ ਜੀ ਦੇ ਮਾਤਾ, ਮਾਤਾ ਨਿਹਾਲ ਕੌਰ (ਅਨੰਤੀ ਜੀ) ਬਹੁਤ ਹੀ ਉੱਚੀ ਰੂਹਾਨੀ ਬਿਰਤੀ ਅਤੇ ਭਜਨ-ਬੰਦਗੀ ਕਰਨ ਵਾਲੀ ਨਿਰਮਲ ਆਤਮਾ ਸਨ। ਗੁਰੂ ਘਰ ਨਾਲ ਪ੍ਰੇਮ ਅਤੇ ਅਧਿਆਤਮਵਾਦ ਦੀ ਗੁੜ੍ਹਤੀ ਉਨ੍ਹਾਂ ਨੂੰ ਆਪਣੇ ਪਿਤਾ ਰਾਮਾ ਜੀ ਪਾਸੋਂ ਜਣਨਿਕ ਅਤੇ ਰੂਹਾਨੀ ਵਿਰਾਸਤ ਦੇ ਰੂਪ ਵਿਚ ਪ੍ਰਾਪਤ ਹੋਈ, ਜਦੋਂ ਕਿ ਨਿਮਰਤਾ,

** ਪੋਸਟ ਗਰੈਜੂਏਟ ਪੰਜਾਬੀ ਵਿਭਾਗ, ਮਾਤਾ ਗੁਜਰੀ ਕਾਲਜ ਫਤਿਹਗੜ੍ਹ ਸਾਹਿਬ।*
*ਮੋ : ੯੯੧੪੩-੦੧੩੨੮*

ਸਲੀਕਾ, ਸਦਾਚਾਰ ਅਤੇ ਸਹਿਣਸ਼ੀਲਤਾ ਦੇ ਗੁਣ ਉਨ੍ਹਾਂ ਨੂੰ ਆਪਣੀ ਮਾਂ ਸੁਖਦੇਈ ਜੀ ਕੋਲੋਂ ਸੰਸਕਾਰਾਂ ਦੇ ਰੂਪ ਵਿਚ ਸੁਤੇਸਿੱਧ ਹੀ ਅਰਜਿਤ ਹੋਏ। ਅਤਿ ਗੌਰਵਸ਼ਾਲੀ ਅਤੇ ਅਮੀਰ ਸਿੱਖ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਇਤਿਹਾਸਿਕ ਨਗਰ ਬਟਾਲਾ ਦੇ ਨਿਵਾਸੀ ਭਾਈ ਰਾਮਾ ਜੀ, ਭਾਈ ਸਾਈਂ ਦਾਸ ਜੀ ਵਾਂਗ ਗੁਰੂ ਘਰ ਦੇ ਬਹੁਤ ਹੀ ਪਰਪੱਕ ਅਤੇ ਨਿਸ਼ਠਾਵਾਨ ਸ਼ਰਧਾਲੂ ਸੇਵਕ ਸਨ। ਸਿੱਖ ਸੰਗਤਾਂ ਵਿਚ ਉਹ ਕੇਵਲ ਗੁਰੂ ਘਰ ਦੇ ਨਜ਼ਦੀਕੀ ਰਿਸ਼ਤੇਦਾਰ ਹੋਣ ਕਾਰਨ ਹੀ ਸਤਿਕਾਰ ਦੇ ਪਾਤਰ ਨਹੀਂ ਸਨ ਬਣੇ ਹੋਏ ਸਗੋਂ ਆਪਣੀ ਨੇਕ, ਨੀਅਤੀ, ਸਾਦਗੀ, ਧਿਆਨੀ-ਬਿਰਤੀ, ਭਜਨ-ਬੰਦਗੀ, ਨਾਮ-ਅਭਿਆਸ ਦੀ ਵੱਡੀ ਕਮਾਈ ਅਤੇ ਵਿਸ਼ੇਸ਼ ਕਰਕੇ ਆਪਣੇ ਸਰਬ ਕਲਾ ਸਮਰੱਥ ਸਤਿਗੁਰੂ (ਕਾਮਲ ਪੀਰ), ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪ੍ਰਤੀ ਸ਼ਿੱਦਤੀ ਪਿਆਰ ਭਾਵਨਾ ਸਦਕਾ ਇਕ ਕਰਣੀ ਵਾਲੇ ਸਿੱਖ ਸ਼ਰਧਾਲੂ (ਕਾਮਲ ਮੁਰੀਦ) ਵਜੋਂ ਸਿੱਖ ਸੰਗਤਾਂ ਦੀਆਂ ਅੱਖੀਆਂ ਦੇ ਤਾਰੇ ਬਣੇ ਹੋਏ ਸਨ।

ਡਰੌਲੀ ਨਿਵਾਸੀ ਭਾਈ ਸਾਈਂ ਦਾਸ ਜੀ ਵਾਂਗ ਉਨ੍ਹਾਂ ਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਰਿਸ਼ਤਾ ਵੀ "ਪੀਰ ਮੁਰੀਦਾਂ ਪਿਰਹੜੀ" ਦੀ ਉੱਚਤਮ ਅਤੇ ਸੁੱਚਤਮ ਮਿਸਾਲ ਸੀ। ਕਿਹਾ ਜਾ ਸਕਦਾ ਹੈ ਕਿ ਇਕ ਯੋਗ ਮੁਰੀਦ ਦੇ ਰੂਪ ਵਿਚ ਇਹ ਭਾਈ ਰਾਮਾ ਜੀ ਦੀ ਨਿਮਰਤਾ, ਗੁਰੂ ਘਰ ਪ੍ਰਤੀ ਅਤਿ ਦੀ ਪ੍ਰਤੀਬੱਧਤਾ, ਸਮਰਪਣ ਅਤੇ ਪਿਆਰ ਭਾਵਨਾ ਹੀ ਸੀ, ਜਿਸ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਨੇ ਆਪਣੇ ਜੇਠੇ ਪੁੱਤਰ ਬਾਬਾ ਗੁਰਦਿੱਤਾ ਜੀ ਦਾ ਵਿਆਹ ਉਨ੍ਹਾਂ ਦੀ ਸਪੁੱਤਰੀ ਬੀਬੀ ਨਿਹਾਲ ਕੌਰ (ਅਨੰਤੀ ਜੀ) ਨਾਲ ਕਰਨਾ ਪ੍ਰਵਾਨ ਕੀਤਾ ਸੀ। ਗੁਰੂ ਜੀ ਨੂੰ ਇਸ ਗੱਲ ਦਾ ਭਲੀਭਾਂਤ ਅੰਦਾਜ਼ਾ ਸੀ ਕਿ ਐਸੇ ਪਿਆਰੇ ਅਤੇ ਨਿਰਮਲ ਬਿਰਤੀ ਵਾਲੇ ਸਮਰੱਥਾਵਾਨ ਇਨਸਾਨ ਦੀ ਪੁੱਤਰੀ ਕਿੰਨੀ ਸਮਰੱਥ ਅਤੇ ਯੋਗ ਹੋਵੇਗੀ।

ਹੋਇਆ ਇਵੇਂ ਕਿ ਇਕ ਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਵਿਖੇ ਚੱਲ ਰਹੇ ਦੀਵਾਨ ਵਿਚ ਉੱਚੇ ਥੜ੍ਹੇ 'ਤੇ ਸ਼ੁਸ਼ੋਭਿਤ ਸਨ। ਉਨ੍ਹਾਂ ਦੇ ਸਨਮੁੱਖ ਅਨੇਕਾਂ ਵੈਰਾਗੀ ਮਨ ਵਾਲੇ ਪ੍ਰੀਤਵਾਨ ਧਿਆਨੀ ਸਿੱਖ, ਜਿਨ੍ਹਾਂ ਵਿਚ ਗੁਰੂ ਘਰ ਦਾ ਇਕ ਅਨਿੰਨ ਭਗਤ ਬਟਾਲਾ ਨਿਵਾਸੀ ਸਰੀਨ ਗੋਤ ਦਾ ਰਾਮਾ ਖੱਤਰੀ ਵੀ ਸ਼ਾਮਲ ਸੀ। ਦੂਰੋਂ-ਨੇੜਿਉਂ ਸਿੱਖ ਸੰਗਤਾਂ ਅਤੇ ਵਿਸ਼ੇਸ਼ ਕਰਕੇ ਸ਼ਸਤਰਧਾਰੀ ਸਿੱਖ ਯੋਧੇ ਸਤਿਗੁਰਾਂ ਦੇ ਦਰਸ਼ਨਾਂ ਹਿੱਤ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸਜੇ ਇਸ ਦੀਵਾਨ ਵਿਚ ਸ਼ਰਧਾ ਪੂਰਵਕ ਹਾਜ਼ਰੀਆਂ ਭਰ ਰਹੇ ਸਨ। ਸਿੱਖ ਸੰਗਤਾਂ ਸੱਚੇ ਪਾਤਸ਼ਾਹ ਜੀ ਦੇ ਖੁੱਲ੍ਹੇ ਦਰਸ਼ਨ-ਦੀਦਾਰਿਆਂ ਦਾ ਆਨੰਦ ਮਾਣ ਰਹੀਆਂ ਸਨ ਕਿ ਗੁਰੂ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਬੜੇ ਹੀ ਸੁੰਦਰ ਸ਼ਸਤਰਾਂ ਅਤੇ ਬਸਤਰਾਂ ਨਾਲ ਸਜੇ ਹੋਏ ਅਚਾਨਕ ਉੱਥੇ ਆਣ ਪਹੁੰਚੇ। ਉਸ ਸਮੇਂ (੧੬੨੩ ਈ: ਵਿਚ) ਗੁਰਦਿੱਤਾ ਜੀ ਬਚਪਨ ਤੋਂ ਜਵਾਨੀ ਦੀ ਅਵਸਥਾ ਵਿਚ ਪੈਰ ਰੱਖ ਰਹੇ ਸਨ।

ਉਨ੍ਹਾਂ ਦੀ ਚੜ੍ਹਦੀ ਜਵਾਨੀ ਦਾ ਜਲੌਅ, ਚੜ੍ਹਦੇ ਸੂਰਜ ਦੀ ਲਾਲੀ ਨੂੰ ਮਾਤ ਪਾਉਂਦਾ ਸੀ। ਉਨ੍ਹਾਂ ਦੇ ਦਗ-ਦਗ ਕਰਦੇ ਚਿਹਰੇ ਨੂੰ ਵੇਖ, ਵੇਖਣ ਵਾਲਿਆਂ ਦੀ ਭੁੱਖ ਲਹਿੰਦੀ ਸੀ। ਦਰਬਾਰ ਵਿਚ ਪਹੁੰਚ, ਉਨ੍ਹਾਂ ਨੇ ਬੜ੍ਹੇ ਅਦਬ, ਧੀਰਜ, ਸਲੀਕੇ ਅਤੇ ਨਿਮਰਤਾ ਨਾਲ ਸਤਿਗੁਰਾਂ ਦੇ ਚਰਨਾਂ 'ਤੇ ਆਪਣਾ ਸੀਸ ਨਿਵਾਇਆ। ਸਤਿਗੁਰਾਂ ਨੇ ਸਿਰ ਪਲੋਸਿਆ ਅਤੇ ਪਿਆਰ ਨਾਲ ਆਪਣੇ ਪਾਸ ਬਿਠਾ ਲਿਆ। ਸਤਿਗੁਰਾਂ ਦੀ ਪਵਿੱਤਰ, ਤੇਜੱਸਵੀ ਅਤੇ ਨੂਰਾਨੀ ਹਜ਼ੂਰੀ ਵਿਚ ਬਿਲਕੁਲ ਕੋਲ ਬੈਠੇ ਬਾਬਾ ਗੁਰਦਿੱਤਾ ਜੀ ਦੀ ਸ਼ਖ਼ਸੀ ਚਮਕ ਦੀ ਥਰਥਰਾਹਟ ਅਤੇ ਖੁਸ਼ਬੋ ਨੇ ਉਂਞ ਤਾਂ ਸਾਰੀ ਸੰਗਤ ਦੇ ਮਨ ਨੂੰ ਹੀ ਮੋਹ ਲਿਆ ਸੀ ਪਰ ਉਨ੍ਹਾਂ ਦੇ ਵਿਅਕਤਿੱਤਵ ਦੇ ਜਾਦੂ ਨੇ ਭਾਈ ਰਾਮਾ ਜੀ ਨੂੰ ਖਾਸ ਤੌਰ 'ਤੇ ਡਾਢਾ ਮੁਤਾਸਿਰ ਕੀਤਾ। ਬਾਬਾ ਗੁਰਦਿੱਤਾ ਜੀ ਦੇ ਖਿੱਚ ਨਾਲ ਭਰਪੂਰ ਚੁੰਬਕੀ ਸ਼ਖ਼ਸੀ ਪ੍ਰਭਾਵ ਨੇ ਉਨ੍ਹਾਂ ਨੂੰ ਇਕ ਪ੍ਰਕਾਰ ਨਾਲ ਥਾਏਂ ਕੀਲ ਲਿਆ।

ਉਨ੍ਹਾਂ ਨੇ ਮਨ ਹੀ ਮਨ ਬਾਬਾ ਗੁਰਦਿੱਤਾ ਜੀ ਨੂੰ ਆਪਣੀ ਪਿਆਰੀ ਸਪੁੱਤਰੀ ਅਨੰਤੀ ਦੇ ਵਰ ਵਜੋਂ ਪਸੰਦ ਅਤੇ ਪ੍ਰਵਾਨ ਕਰ ਲਿਆ ਅਤੇ ਇਸ ਸਬੰਧੀ ਸਤਿਗੁਰਾਂ ਪਾਸ ਬੇਨਤੀ ਕਿਵੇਂ ਕੀਤੀ ਜਾਵੇ, ਇਸ ਮੁੱਦੇ ਨੂੰ ਲੈ ਕੇ ਡੂੰਘੀ ਉਧੇੜ-ਬੁਣ ਵਿਚ ਪੈ ਗਏ।

ਸਿੱਖ ਸਿਮਰਤੀ ਨਾਲ ਸੰਬੰਧਿਤ ਕੁਝ ਵਿਸ਼ੇਸ਼ ਇਤਿਹਾਸਿਕ ਯਾਦਾਂ ਦੇ ਝਰੋਖੇ 'ਚੋਂ ਵਰਤਮਾਨ ਵਿਚ ਪਰਤਦਿਆਂ ਭਾਈ ਰਾਮਾ ਜੀ ਦਾ ਅਧੀਰ ਮਨ ਬਿਲਕੁਲ ਅਡੋਲ ਹੋ ਗਿਆ ਅਤੇ ਅਹਿਸਾਸ ਹੋਇਆ ਕਿ ਮੇਰੇ ਦਿਆਲੂ ਸਤਿਗੁਰੂ ਜੀ ਤਾਂ ਨਿਮਾਣਿਆਂ ਨੂੰ ਮਾਣ, ਨਿਓਟਿਆਂ ਨੂੰ ਓਟ ਅਤੇ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਬਹੁਤ ਹੀ ਮਹਾਨ ਗਰੀਬ ਨਿਵਾਜ਼ ਅਤੇ ਭਗਤ ਵੱਛਲ ਹਨ। ਉਹ ਧਨ-ਦੌਲਤਾਂ ਦੇ ਦੀਵਾਨੇ ਨਹੀਂ ਸਗੋਂ ਪਿਆਰ ਦੇ ਭੁੱਖੇ ਹਨ। ਵਿਸ਼ਵਾਸ ਹੋ ਗਿਆ ਕਿ ਆਪਣੇ ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਲਈ, ਇਕ ਅਮੀਰ ਚੰਦੂ ਦੀਵਾਨ ਦੀ ਧੀ ਦਾ ਰਿਸ਼ਤਾ ਠੁਕਰਾ ਕੇ ਇਕ ਗਰੀਬ ਸਿੱਖ ਦੀ ਧੀ ਨਾਲ ਆਪਣੇ ਪੁੱਤਰ ਨੂੰ ਵਿਆਹੁਣ ਵਾਲੇ, ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਪਾਤਸ਼ਾਹ ਦੇ ਇਹ ਮਹਾਨ ਬਲਕਾਰੀ ਸਪੁੱਤਰ, ਮੀਰੀ-ਪੀਰੀ ਦੇ ਮਾਲਕ, ਗਰੀਬ ਨਿਵਾਜ਼ ਸੱਚੇ ਪਾਤਸ਼ਾਹ, ਮੈਨੂੰ ਕਦਾਚਿਤ ਨਿਰਾਸ਼ ਨਹੀਂ ਕਰਨਗੇ। ਮੇਰੇ ਸ਼ਰਨ ਪਏ ਦੀ ਲਾਜ ਜ਼ਰੂਰ ਹੀ ਰੱਖਣਗੇ। ਐਸਾ ਚਿਤਵਦਿਆਂ ਭਾਈ ਰਾਮਾ ਜੀ ਦੀ ਦੁਬਿਧਾ ਬਿਲਕੁਲ ਕਫੂਰ ਹੋ ਗਈ ਅਤੇ ਉਹ ਉਸੇ ਛਿਣ ਪੂਰੇ ਆਤਮ-ਵਿਸ਼ਵਾਸ ਅਤੇ ਸਮਰਪਣ ਭਾਵ ਨਾਲ ਗਲ ਵਿਚ ਪੱਲੂ ਪਾ ਸਤਿਗੁਰਾਂ ਦੇ ਸਨਮੁੱਖ ਹੱਥ ਜੋੜ ਅਰਜ਼ ਗੁਜ਼ਾਰਨ ਵਾਲੀ ਧਿਆਨੀ ਮੁਦਰਾ ਵਿਚ ਖੜੇ ਹੋ ਗਏ। ਭਾਈ ਰਾਮਾ ਜੀ ਦੇ ਮਨ ਮੰਦਰ ਵਿਚ ਫੁੱਲ ਵਾਂਗ ਖਿੜਿਆ ਆਤਮ-ਵਿਸ਼ਵਾਸ ਦਾ ਜਜ਼ਬਾ ਡੂੰਘੀ ਹਿਰਦੇਗਤ ਅਰਦਾਸ ਵਿਚ ਪਲਟ ਗਿਆ :-

*"ਉਰ ਮਹਿਂ ਗੁਰੂ ਸੁਭਾਉ ਬਿਚਾਰਾ। -ਇਹ ਨਹਿਂ ਚਾਹਤਿ ਧਨੀ ਉਦਾਰਾ।*
*ਬਸੀ ਪ੍ਰੇਮ ਕੇ ਕਰੁਨਾ ਕਰਿਤੇ। ਰੰਕਨਿ ਕੋ ਬਹੁ ਆਦਰ ਧਰਿਤੇ॥*

*ਚੰਦੂ ਸ਼ਾਹੁ ਦਿਵਾਨ ਮਹਾਨਾ। ਤਯਾਗਯੋ, ਨਹੀਂ ਕਦਾਚਿਤ ਮਾਨਾ।*
*ਸਿੱਖ ਗਰੀਬਨਿ ਕੀ ਲੇ ਸੁਤਾ। ਕਿਯ ਸਨਬੰਧ ਮਾਨ ਬਹੁ ਦਿਤਾ॥*
*ਇਨ ਤੇ ਸਭਿ ਕਿਛ ਹੀ ਬਨਿ ਆਵੈ। ਹੋਤਿ ਰੰਕ ਨਰ ਰਾਉ ਬਨਾਵੈ-।*
*ਇਮ ਬਿਚਾਰ ਕਰਿ ਅਰਜ਼ ਗੁਜ਼ਾਰੀ। ਹਾਥ ਜੋਰਿ ਕਰਿ ਖਰੋ ਅਗਾਰੀ॥"*

ਸਤਿਗੁਰਾਂ ਪ੍ਰਤੀ ਅਥਾਹ ਸ਼ਰਧਾ ਅਤੇ ਪਿਆਰ ਭਾਵਨਾ ਕਾਰਨ ਭਾਈ ਰਾਮਾ ਜੀ ਦਾ ਮਨ ਏਨਾ ਭਰਿਆ ਹੋਇਆ ਸੀ ਕਿ ਉਹ ਮੁੱਖੋਂ ਕੁਝ ਬੋਲ ਨਾ ਸਕੇ। ਇਬਾਦਤ ਕਰਨ ਵਾਂਗ ਉਹ ਕਿੰਨਾ ਹੀ ਚਿਰ ਚੁੱਪ-ਚਾਪ ਹੱਥ ਜੋੜ ਖੜੇ ਰਹੇ। ਪਿਆਰ ਵਿਚ ਡੂੰਘੇ ਉਤਰੇ ਮਨੁੱਖਾਂ ਦਾ ਮੰਨਣਾ ਹੈ ਕਿ " ਪਿਆਰ ਬੋਲਦਾ ਨਹੀਂ, ਇਹ ਗੂੰਗਾ ਹੁੰਦੈ। ਇਹ ਬਿਨ੍ਹਾਂ ਬੋਲਿਆਂ ਹੀ ਬਹੁਤ ਕੁਝ ਬੋਲ ਦਿੰਦੈ।" ਅਰਦਾਸ ਵਾਂਗ ਇਹ ਬਿਨਾਂ ਦੱਸਿਆਂ ਬਹੁਤ ਕੁਝ ਦੱਸ ਦਿੰਦਾ ਹੈ। ਗੁਰਬਾਣੀ ਦਾ ਅਨੁਭਵੀ ਕਥਨ ਹੈ, "ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ।" ਭਗਤ ਵਛਲ ਅੰਤਰਜਾਮੀ ਸਤਿਗੁਰੂ, ਭਾਈ ਰਾਮਾ ਜੀ ਦੇ ਦਿਲ ਦੀ ਗੱਲ ਬੁੱਝ ਗਏ। ਉਹ ਇਹ ਵੀ ਜਾਣ ਗਏ ਕਿ ਭਾਈ ਰਾਮਾ ਜੀ ਆਪ, ਆਪਣੇ ਦਿਲ ਦੀ ਗੱਲ ਜ਼ਬਾਨ 'ਤੇ ਨਹੀਂ ਲਿਆ ਸਕਣਗੇ। ਇਸ ਕਰਕੇ ਸਤਿਗੁਰਾਂ ਨੇ ਸ਼ਰਨ ਆਏ ਭਾਈ ਰਾਮਾ ਜੀ ਨੂੰ ਬੜੇ ਪਿਆਰ ਅਤੇ ਧਿਆਨ ਨਾਲ ਨਿਹਾਰਦਿਆਂ ਖੁਦ ਪਹਿਲ ਕੀਤੀ ਅਤੇ ਦਿਲ ਦੀ ਗੱਲ ਦੱਸਣ ਲਈ ਪ੍ਰੇਰਿਤ ਕਰਦਿਆਂ ਨਿਮਨਲਿਖਤ ਬਚਨ ਉਚਾਰੇ :-

*ਸ਼੍ਰੀ ਗੁਰੁ ਹਰਿਗੋਵਿੰਦ ਨਿਹਾਰਾ। ਅਭਿਲਾਖੀ ਲਖਿ ਬਾਕ ਉਚਾਰਾ।*
*'ਕਿਮ ਤੂ ਖਰੋ, ਕਹਾਂ ਉਰ ਬਾਛੇ ? ਕਹੋ ਮਨੋਰਥ ਅਬਿ ਤੂੰ ਆਛੇ'॥*[੪]

ਦੀਨ-ਦਿਆਲ ਕ੍ਰਿਪਾਲੂ ਸਤਿਗੁਰਾਂ ਦਾ ਨਿੱਘਾ ਅਤੇ ਪਿਆਰ ਭਰਿਆ ਰਵੱਈਆ ਵੇਖ ਭਾਈ ਰਾਮਾ ਜੀ ਨੇ ਝਿਜਕਦੇ-ਝਿਜਕਦੇ ਅਤਿ ਦੀ ਹਲੀਮੀ ਨਾਲ ਸਿਰ ਝੁਕਾ ਕੇ, ਸਤਿਗੁਰਾਂ ਦੇ ਬਿਲਕੁਲ ਕੋਲ ਚਲੇ ਗਏ ਅਤੇ ਹੌਲੀ ਜਿਹੀ ਬੇਨਤੀ ਕੀਤੀ :-

*ਤਬਿ ਰਾਮੇ ਨਿਜ ਬਿਨੈ ਸੁਨਾਈ। 'ਮੈਂ ਚਾਹਤਿ ਚਿਤ ਕਰਨਿ ਸਗਾਈ।*
*ਖਸ਼ਟ ਬਰਖ ਕੀ ਕੰਨਯਾਂ ਮੋਰੇ। ਦਾਸੀ ਕਰਨਿ ਚਹੌਂ ਸੁਤ ਤੋਰੇ॥*
*ਦੀਨ ਬੰਧੁ ਲਖਿ ਬਿਰਦ ਤੁਹਾਰਾ। ਸੁਕਚਿਤਿ ਚਿਤ ਤੇ ਕੀਨਿ ਉਚਾਰਾ'।*[੫]

ਭਾਈ ਰਾਮਾ ਜੀ ਦੀ ਪਿਆਰ ਗੁੱਧੀ ਸਨਿਮਰ ਅਤੇ ਸੁਹਿਰਦ ਬੇਨਤੀ ਸੁਣ ਗੁਰੂ ਪਾਤਸ਼ਾਹ ਮਨ ਹੀ ਮਨ ਬਹੁਤ ਪ੍ਰਸੰਨ ਹੋਏ। ਰਾਮਾ ਜੀ ਦੀ ਸਿੱਖੀ ਅਤੇ ਸ਼ਰਧਾ-ਭਾਵਨਾ ਦੇ ਤਾਂ ਉਹ ਪਹਿਲਾਂ ਹੀ ਡਾਢੇ ਕਾਇਲ ਸਨ। ਉਪਰੋਂ ਉਨ੍ਹਾਂ ਵੱਲੋਂ ਆਪਣੀ ਧੀ ਦਾ ਡੋਲਾ ਬਾਬਾ ਗੁਰਦਿੱਤਾ ਜੀ ਨੂੰ ਦੇਣ ਦੀ ਕੀਤੀ ਅਰਜ਼ ਨੇ ਗੁਰੂ ਜੀ ਨੂੰ ਹੋਰ ਵੀ ਵਿਸਮਾਦ-ਵਿਸਮਾਦ ਕਰ ਦਿੱਤਾ। ਭਾਈ ਰਾਮਾ ਜੀ ਦੀ ਅਰਜ਼ੋਈ ਪ੍ਰਤੀ ਹਾਂ-ਪੱਖੀ ਹੁੰਗਾਰਾ ਭਰਦਿਆਂ ਸਤਿਗੁਰਾਂ ਨੇ ਉਸੇ ਛਿਣ ਭਾਈ ਬਿਧੀ ਚੰਦ ਜੀ ਨੂੰ ਪਾਸ ਬੁਲਾਇਆ ਅਤੇ ਹੁਕਮ ਕੀਤਾ ਕਿ ਭਾਈ ਰਾਮਾ ਜੀ ਨੂੰ ਸਤਿਕਾਰ ਪੂਰਵਕ ਸਾਡੇ ਨਿੱਜ ਸਥਾਨ 'ਤੇ

ਲੈ ਜਾਓ ਅਤੇ ਰਿਸ਼ਤੇ ਸਬੰਧੀ ਸਾਰੀ ਗੱਲਬਾਤ ਮਾਤਾ ਗੰਗਾ ਜੀ ਨੂੰ ਦੱਸੋ। ਸਾਰੇ ਪੱਖ ਵਿਚਾਰ ਕੇ ਸਤਿਕਾਰਯੋਗ ਮਾਤਾ ਜੀ ਜਿਵੇਂ ਉਚਿਤ ਸਮਝਣਗੇ ਤਿਵੇਂ ਹੀ ਹੋਵੇਗਾ। ਅਰਥਾਤ ਸਾਰਾ ਕੁਝ ਪੂਜਨੀਕ ਮਾਤਾ ਜੀ ਦੀ ਸਲਾਹ ਅਨੁਸਾਰ ਹੀ ਕੀਤਾ ਜਾਵੇਗਾ।

ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਭਾਈ ਬਿਧੀ ਚੰਦ ਜੀ ਭਾਈ ਰਾਮਾ ਜੀ ਨੂੰ ਆਦਰ ਸਹਿਤ ਗੁਰੂ ਜੀ ਦੇ ਨਿੱਜ ਸਥਾਨ 'ਤੇ ਲੈ ਗਏ ਅਤੇ ਆਪ ਮਾਤਾ ਗੰਗਾ ਜੀ ਨੂੰ ਮਿਲਣ ਹਿੱਤ ਉਨ੍ਹਾਂ ਦੇ ਨਿਵਾਸ ਵਾਲੀ ਥਾਂ ਜਾ ਪਹੁੰਚੇ। ਸਾਰੀ ਗੱਲਬਾਤ ਮਾਤਾ ਜੀ ਨੂੰ ਦੱਸਣ ਉਪਰੰਤ ਜਦੋਂ ਉਨ੍ਹਾਂ ਨੇ ਮਾਤਾ ਜੀ ਦੀ ਰਾਏ ਪੁੱਛੀ ਤਾਂ ਮਾਤਾ ਜੀ ਨੇ ਆਪਣੀ ਨੂੰਹ ਦਮੋਦਰੀ ਜੀ ਨੂੰ ਭਰੋਸੇ ਵਿਚ ਲੈਣ ਉਪਰੰਤ ਖੁਸ਼ੀ ਪੂਰਵਕ ਇਹ ਰਿਸ਼ਤਾ ਪ੍ਰਵਾਨ ਕਰ ਲੈਣ ਦੀ ਹਾਮੀ ਭਰ ਦਿੱਤੀ। ਪੋਤਰੇ ਦੇ ਸਾਕ ਨੂੰ ਲੈ ਕੇ ਦਾਦੀ ਮਾਂ, ਮਾਤਾ ਗੰਗਾ ਜੀ ਏਨੇ ਰੁਮਾਂਚਤ ਸਨ ਕਿ ਉਨ੍ਹਾਂ ਨੇ ਉਸੇ ਪਲ, ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਸਤਿਗੁਰਾਂ) ਨੂੰ ਬਿਨ੍ਹਾਂ ਹੋਰ ਦੇਰੀ ਕੀਤਿਆਂ, ਨਿਰਸੰਕੋਚ ਹੋ ਨਾ ਕੇਵਲ ਰਿਸ਼ਤਾ ਸਵੀਕਾਰ ਕਰ ਲੈਣ ਸਗੋਂ ਲੱਗਦੇ ਹੱਥ ਸਗਾਈ ਦੀ ਸ਼ੁਭ ਰਸਮ ਵੀ ਜਲਦੀ ਤੋਂ ਜਲਦੀ ਅਦਾ ਕਰਨ ਦਾ ਸੰਦੇਸ਼ ਭੇਜ ਦਿੱਤਾ :-

*- ਬਿਧੀਆ ਮਾਤਾ ਨਿਕਟ ਪਠਾਯੋ। ਸਭ ਸੰਦੇਸ ਤਿੰਹ ਜਾਇ ਸੁਨਾਯੋ।*
*ਗੰਗ ਮਾਤ ਸੁਨ ਮਨ ਸੁਖ ਪਾਈ। ਮੁਖ ਸਿਉਂ ਕਹਾ ਨ ਦੇਰ ਸੁਹਾਈ॥*[੬]
*- ਇਸ ਮੈਂ ਸੰਸੈ ਕਰਹੁ ਨ ਕੋਇ। ਲੇਹੁ ਸ਼ਗੁਨ ਜਿਮ ਰੀਤਿ ਸੁ ਹੋਇ।*[੭]

ਭਾਈ ਬਿਧੀ ਚੰਦ ਜੀ ਨੇ ਵਾਪਸ ਆ ਕੇ ਮਾਤਾ ਜੀ ਦਾ ਸੰਦੇਸ਼ ਜਦੋਂ ਸਤਿਗੁਰਾਂ ਨੂੰ ਦੱਸਿਆ ਤਾਂ ਉਹ ਬਹੁਤ ਪ੍ਰਸੰਨ ਹੋਏ। ਮਾਤਾ ਜੀ ਦੀ ਆਗਿਆ ਦਾ ਪਾਲਣ ਕਰਦਿਆਂ ਉਨ੍ਹਾਂ ਨੇ ਸਮਾਜ ਦੇ ਪ੍ਰਚਲਿਤ ਦਸਤੂਰ ਅਨੁਸਾਰ ਪੁੱਤਰ ਦੀ ਸਗਾਈ ਦੀ ਰਸਮ ਅਦਾ ਕਰਨ ਹਿੱਤ ਆਪਣੀ ਦੇਖ-ਰੇਖ ਹੇਠ ਗੁਰ-ਮਰਯਾਦਾ ਅਨੁਸਾਰ ਇਕ ਸਾਦੇ ਜਿਹੇ ਸਮਾਗਮ ਦਾ ਆਯੋਜਨ ਕੀਤਾ।

*ਬਹੁਰ ਛੁਹਾਰਾ ਮੁਖ ਮਹਿ ਦੀਨੋ। ਜੈ ਜੈ ਕਾਰ ਸਭਨ ਤਬ ਕੀਨੋ।*
*ਬਾਂਟ ਪ੍ਰਸਾਦਿ ਛੁਹਾਰੇ ਗਰੀ, ਤਖ਼ਤ ਬੰਦਨਾ ਹਰਖਤ ਧਰੀ॥*[੮]

ਗੁਰੂ ਘਰ ਨਾਲ ਰੂਹਾਨੀ ਦੇ ਨਾਲ-ਨਾਲ ਹੁਣ ਸਮਾਜਿਕ ਅਤੇ ਪਰਵਾਰਿਕ ਸੰਬੰਧ ਵੀ ਜੁੜ ਜਾਣ 'ਤੇ ਭਾਈ ਰਾਮਾ ਜੀ ਤਾਂ ਏਨੇ ਖੁਸ਼ ਸਨ ਕਿ ਉਨ੍ਹਾਂ ਦੇ ਪੈਰ ਧਰਤੀ 'ਤੇ ਨਹੀਂ ਸਨ ਲੱਗ ਰਹੇ। ਸਗਾਈ ਦੀ ਰਸਮ ਖਤਮ ਹੁੰਦਿਆਂ ਹੀ ਸਤਿਗੁਰੂ ਸੱਚੇ ਪਾਤਸ਼ਾਹ ਉਚੇਚੇ ਤੌਰ 'ਤੇ ਪੁੱਤਰ ਬਾਬਾ ਗੁਰਦਿੱਤਾ ਜੀ, ਭਾਈ ਰਾਮਾ ਜੀ, ਪਰਵਾਰ ਦੇ ਜੀਆਂ ਅਤੇ ਹੋਰ ਅਨੇਕਾਂ ਸਿੱਖ ਸੰਗਤਾਂ ਸਹਿਤ ਬੜੇ ਅਦਬ ਨਾਲ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਣ ਗਏ ਅਤੇ ਅਕਾਲ ਪੁਰਖ ਪਰਮਾਤਮਾ ਅੱਗੇ ਸ਼ੁਕਰਾਨੇ ਦੀ ਅਰਦਾਸ ਕੀਤੀ।

ਇਕ ਸਿੱਖ ਦੀ ਧੀ (ਅਨੰਤੀ) ਦਾ ਗੁਰੂ ਜੀ ਦੇ ਸਪੁੱਤਰ (ਬਾਬਾ ਗੁਰਦਿੱਤਾ ਜੀ)

ਨਾਲ ਰਿਸ਼ਤਾ ਤੈਅ ਹੋਣਾ ਅਰਥਾਤ ਇਕ ਆਮ ਸਿੱਖ ਦਾ ਗੁਰੂ ਘਰ ਨਾਲ ਸਮਾਜਿਕ ਸੰਬੰਧ ਜੁੜਨਾ, ਗੁਰਮਤਿ ਵਿਚਾਰਧਾਰਾ ਅਤੇ ਸਿੱਖ ਇਤਿਹਾਸ ਦੇ ਗੌਰਵ ਨੂੰ ਚਾਰ ਚੰਨ ਲਾਉਣ ਵਾਲੀ ਇਕ ਐਸੀ ਛੋਟੀ ਪਰ ਵੱਡੇ ਪ੍ਰਭਾਵ ਵਾਲੀ ਅਨੋਖੀ ਬਲਕਾਰੀ ਘਟਨਾ ਸੀ, ਜਿਸ ਨੇ ਜਿੱਥੇ ਇਕ ਪਾਸੇ ਗੁਰੂ ਅਤੇ ਸਿੱਖ ਦੇ ਅਤਿ ਨਿੱਘੇ ਰਿਸ਼ਤੇ ਦੀ ਪਾਕੀਜ਼ਗੀ, ਗਹਿਰਾਈ ਅਤੇ ਮਹਿਮਾ ਨੂੰ ਬੁਲੰਦੀਆਂ ਦੀ ਪੱਧਰ 'ਤੇ ਪਹੁੰਚਾਉਣ ਪੱਖੋਂ ਨਵੀਆਂ ਅਤੇ ਮਜ਼ਬੂਤ ਪੈੜਾਂ ਪਾਉਣ ਦਾ ਉਲੇਖਯੋਗ ਕਾਰਜ ਕੀਤਾ, ਉੱਥੇ ਦੂਜੇ ਪਾਸੇ ਇਸ ਰਿਸ਼ਤੇ ਵਿਚਲੇ ਰੂਹਾਨੀ ਜਲੌਅ ਅਤੇ ਪਿਆਰ ਦੇ ਅਤਿ ਪੁਖ਼ਤਾ ਬੰਧਨ (ਨੂਰ) ਨੂੰ ਉਜਾਗਰ ਅਤੇ ਦ੍ਰਿੜ੍ਹ ਕਰਵਾਉਣ ਦਾ ਅਹਿਮ ਕਾਰਜ ਵੀ ਕੀਤਾ। ਸਤਿਗੁਰਾਂ ਨੇ ਆਪਣੇ ਗੁਰੂ ਪਿਤਾ ਜੀ ਦੁਆਰਾ 'ਸੁਖਮਨੀ ਸਾਹਿਬ' ਵਿਚ ਉਚਾਰਨ ਕੀਤੇ ਨਿਮਨਲਿਖਤ ਤੇਜੱਸਵੀ ਬੋਲਾਂ ਨੂੰ ਅਮਲੀ ਪੱਧਰ 'ਤੇ ਜੀਊ ਕੇ ਇਹ ਸਾਬਤ ਕਰ ਦਿੱਤਾ ਕਿ ਸੱਚਾ ਗੁਰੂ ਐਵੇਂ-ਮੁੱਚੀ (ਕੇਵਲ ਸਿਧਾਂਤਕ ਪੱਧਰ 'ਤੇ) ਨਹੀਂ, ਸਗੋਂ ਸੱਚੀ-ਮੁੱਚੀ ਅਰਥਾਤ ਵਿਵਹਾਰਕ ਪੱਧਰ 'ਤੇ ਆਪਣੇ ਸਿੱਖ ਦਾ ਨਾ ਕੇਵਲ ਵਰਤਮਾਨ ਅਤੇ ਭਵਿੱਖ ਹੀ ਸਵਾਰਦਾ ਹੈ ਸਗੋਂ ਉਸ ਨੂੰ ਹਮੇਸ਼ਾਂ ਆਪਣੇ ਹਿਰਦੇ ਦੇ ਅਤਿ ਨੇੜੇ ਵੀ ਰੱਖਦਾ ਹੈ :

*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥* *(ਪੰਨਾ ੨੮੬)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਿਨਾਂ ਕੋਈ ਹਿਚਕਚਾਹਟ ਵਿਖਾਉਂਦਿਆਂ ਜਿਸ ਪਿਆਰ, ਸਤਿਕਾਰ ਅਤੇ ਦਰਿਆਦਿਲੀ ਨਾਲ ਆਪਣੇ ਇਕ ਪਿਆਰੇ ਸਿੱਖ ਭਾਈ ਰਾਮਾ ਜੀ ਨੂੰ ਆਪਣਾ ਕੁੜਮ ਬਣਾਉਣਾ ਸਵੀਕਾਰ ਕੀਤਾ, ਉਹ ਇਸ ਤੱਥ ਦਾ ਪ੍ਰਤੱਖ ਪ੍ਰਮਾਣ ਹੈ ਕਿ ਗੁਰੂ ਜੀ ਗੁਰਬਾਣੀ (ਗੁਰਮਤਿ ਦਰਸ਼ਨ) ਦੇ ਕੇਵਲ ਸਿਧਾਂਤਕ ਪ੍ਰਸੰਸਕ ਨਹੀਂ ਸਗੋਂ ਵਿਵਹਾਰਕ ਪੈਰੋਕਾਰ ਸਨ। ਉਨ੍ਹਾਂ ਦੀ ਕਥਨੀ ਅਤੇ ਕਰਨੀ ਵਿਚ ਰੱਤੀ ਭਰ ਵੀ ਦੁਫੇੜ ਨਹੀਂ ਸਗੋਂ ਮੁਕੰਮਲ ਇਕਸੁਰਤਾ ਸੀ। ਨਿਰਸੰਦੇਹ ਉਨ੍ਹਾਂ ਨੇ ਗੁਰਮਤਿ ਵਿਚਾਰਧਾਰਾ ਨੂੰ ਆਪਣੇ ਮਨ, ਵਿਅਕਤਿੱਤਵ, ਚਰਿੱਤਰ, ਆਚਰਣ-ਵਿਚਰਣ ਅਤੇ ਜੀਵਨ ਵਿਚ ਲੱਕੜ ਵਿਚ ਅੱਗ ਅਤੇ ਫੁੱਲ ਵਿਚ ਮਹਿਕ ਵਾਂਗ ਰਮਾਇਆ ਹੋਇਆ ਸੀ।

ਸਿੱਖ ਇਤਿਹਾਸ ਦੱਸਦਾ ਹੈ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਪੂਜਨੀਕ ਅਤੇ ਪਰਮ ਸਤਿਕਾਰਯੋਗ ਮਾਤਾ ਅਤੇ ਬਾਬਾ ਗੁਰਦਿੱਤਾ ਦੀ ਦੇ ਘਰੋਂ, ਮਾਤਾ ਅਨੰਤੀ (ਨਿਹਾਲ ਕੌਰ/ਬੱਸੀ) ਜੀ ਤਕਰੀਬਨ ੪੭ ਸਾਲ ਦੀ ਆਰਜ਼ਾ ਹੰਢਾ ਕੇ ੧੬੬੪ ਈ: ਵਿਚ ਇਸ ਨਾਸ਼ਵਾਨ ਸੰਸਾਰ ਨੂੰ ਅਲਵਿਦਾ ਕਹਿ ਗਏ।[੯]

**(ਬਾਕੀ ਸਫਾ ੬੩ 'ਤੇ)**

# ਸਿੱਖ ਇਤਿਹਾਸ ਦੀ ਅਦੁੱਤੀ ਸ਼ਖ਼ਸੀਅਤ : ਭਾਈ ਲੱਖੀ ਸ਼ਾਹ

*-ਸ. ਰਣਧੀਰ ਸਿੰਘ ਸੰਭਲ**

ਭਾਈ ਲੱਖੀ ਸ਼ਾਹ ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਨਾ ਭੁੱਲਣ ਵਾਲੀ ਉਹ ਮਹਾਨ ਬੀਰ ਬਹਾਦਰ ਸ਼ਖ਼ਸੀਅਤ ਹੋਈ ਹੈ, ਜਿਸ ਨੇ ਔਰੰਗਜ਼ੇਬ ਦੀ ਹਕੂਮਤ ਤੋਂ ਨਿਡਰ ਹੋ ਕੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਵਿੱਤਰ ਧੜ ਨੂੰ, ਚਾਂਦਨੀ ਚੌਂਕ ਦਿੱਲੀ ਤੋਂ ਉਠਾ ਕੇ ਆਪਣੇ ਘਰ (ਜਿੱਥੇ ਹੁਣ ਪਵਿੱਤਰ ਇਤਿਹਾਸਿਕ ਅਸਥਾਨ ਗੁਰਦੁਆਰਾ ਸ੍ਰੀ ਰਕਾਬ ਗੰਜ ਸੁਸ਼ੋਭਿਤ ਹੈ) ਪਿੰਡ ਰਾਇਸੀਨਾ ਲਿਆ ਕੇ ਅਦਬ ਸਹਿਤ ਸਤਿਗੁਰੂ ਜੀ ਦੇ ਸਰੀਰ ਦਾ ਆਪਣੇ ਘਰ ਨੂੰ ਹੀ ਅੱਗ ਲਗਾ ਕੇ, ਘਰ ਵਿਚ ਹੀ ਸਸਕਾਰ ਕਰ ਦਿੱਤਾ ਸੀ, ਤਾਂ ਜੋ ਕਿਸੇ ਨੂੰ ਸਤਿਗੁਰੂ ਜੀ ਦੇ ਸਸਕਾਰ ਕਰਨ ਦਾ ਭਰਮ ਪੈਦਾ ਨਾ ਹੋਵੇ। ਐਸੇ ਮਹਾਨ, ਮਹਾਂਬਲੀ, ਮਹਾਂਪੁਰਖ ਦਾ ਜਨਮ, ਇਤਿਹਾਸਕਾਰਾਂ ਦੀ ਖੋਜ ਮੁਤਾਬਿਕ ੨੦ ਮਾਰਚ ਸੰਨ ੧੬੧੩ ਈ: ਨੂੰ ਪਿਤਾ ਭਾਈ ਗੋਧੂ ਰਾਮ ਜੀ ਦੇ ਗ੍ਰਹਿ, ਮਾਤਾ ਸ਼ਰਨੀ ਦੀ ਕੁੱਖ ਤੋਂ ਪਿੰਡ ਖੈਰਪੁਰ ਜ਼ਿਲ੍ਹਾ ਮੁਜੱਫਰਗੜ੍ਹ (ਪਾਕਿਸਤਾਨ) ਵਿਖੇ ਹੋਇਆ। ਭਾਈ ਲੱਖੀ ਸ਼ਾਹ ਜੀ ਨੂੰ ਜ਼ਿਆਦਾਤਰ ਇਤਿਹਾਸ ਵਿਚ ਲੁਬਾਣਾ ਜਾਂ ਵਣਜਾਰਾ ਸ਼ਬਦਾਂ ਨਾਲ ਉਚਾਰਨ ਕੀਤਾ ਜਾਂਦਾ ਹੈ। ਇਨ੍ਹਾਂ ਦੇ ਵਡੇਰੇ ਗੁਰੂ ਕੀਆਂ ਸਾਖੀਆਂ ਅਨੁਸਾਰ ਚੰਦ੍ਰ ਵੰਸ਼ੀ ਯਾਦਵ ਵਿੱਚੋਂ ਪਰਛੋਤਮ ਤੇ ਆਪਣਾ ਮੂਲ ਚੌਹਾਨ ਰਾਜਪੂਤਾਂ ਤੋਂ ਦੱਸਦੇ ਹਨ। ਇਨ੍ਹਾਂ ਦੇ ਵਡੇਰੇ ਜੈਪੁਰ ਜਾਂ ਜੋਧਪੁਰ ਤੋਂ ਆਏ ਸਨ।

ਪਾਕਿਸਤਾਨ ਦੇ ਜ਼ਿਲ੍ਹਾ ਗੁਜਰਾਤ ਤੋਂ ਆਏ ਲੁਬਾਣੇ ਆਪਣਾ ਮੂਲ ਰਘੂਵੰਸੀ ਰਾਜਪੂਤਾਂ ਤੋਂ ਦੱਸਦੇ ਹਨ। ਇਸ ਵੰਸ਼ ਦੇ ਲੋਕ ਹੁਸ਼ਿਆਰਪੁਰ, ਲੁਧਿਆਣਾ, ਕਾਂਗੜਾ, ਕਪੂਰਥਲਾ, ਅੰਬਾਲਾ, ਫਿਰੋਜ਼ਪੁਰ, ਸ੍ਰੀ ਅੰਮ੍ਰਿਤਸਰ, ਗੁਰਦਾਸਪੁਰ ਇਤਿਆਦਿ ਆਦਿ ਸ਼ਹਿਰਾਂ ਤੋਂ ਇਲਾਵਾ ਮੱਧ ਪ੍ਰਦੇਸ਼ ਵਿਚ ਵੀ ਇਨ੍ਹਾਂ ਦੇ ਖੰਡਵਾ, ਬਹਿਰਾਨਪੁਰ ਪਿੰਡ ਹਨ। ਜ਼ਿਲ੍ਹਾ ਮੁਜੱਫਰਗੜ ਤੋਂ ਭਾਈ ਲੱਖੀ ਸ਼ਾਹ ਜੋ ਕਿ ਲੂਣ ਤੋਂ ਲੈ ਕੇ, ਹੋਰ ਵਸਤੂਆਂ ਜਿਵੇਂ ਖੰਡ, ਘਿਉ, ਚਾਵਲ, ਰੂੰ, ਹਲਦੀ, ਗੁੜ ਅਤੇ ਮਿਰਚ-ਮਸਾਲੇ ਇਤਿਆਦਿ ਚੀਜ਼ਾਂ ਨੂੰ ਵੇਚਣ ਜਾਂਦੇ ਸਨ, ਜਿਸ ਲਈ ਵਣਜ ਕਰਨ ਕਰਕੇ ਇਨ੍ਹਾਂ ਨੂੰ ਵਣਜਾਰੇ ਕਿਹਾ ਜਾਂਦਾ ਹੈ। ਭਾਈ ਲੱਖੀ ਸ਼ਾਹ ਦੀ ਵੰਸ਼ ਵਿੱਚੋਂ ਗੁਜਰਾਤ, ਸ਼ੇਖੂਪੁਰਾ, ਮੁਲਤਾਨ, ਸ਼ਾਹਪੁਰ ਅਤੇ ਮਿੰਟਗੁਮਰੀ ਦੇ ਲੋਕ ਅਜੇ ਵੀ ਖੇਤੀ ਦੇ ਨਾਲ ਇਹ ਧੰਦਾ ਕਰਦੇ ਹਨ ਤੇ ਆਪਣੇ ਆਪ ਨੂੰ ਵਣਜਾਰੇ ਜਾਂ ਲੁਬਾਣੇ ਕਹਾਉਂਦੇ ਹਨ।

ਭਾਈ ਲੱਖੀ ਸ਼ਾਹ ਜੀ ਦਾ ੧੯ ਵਰ੍ਹਿਆਂ ਦੀ ਉਮਰੇ ਸੰਨ ੧੬੩੨ ਈ: ਨੂੰ ਖੈਰਪੁਰ

** # ੧੧੭, ਸਤਿਨਾਮ ਨਗਰ ਬਸਤੀ ਦਾਨਿਸ਼ਮੰਦਾ ਜਲੰਧਰ ਫੋਨ: ੯੯੧੫੮-੮੦੦੨੭.*

ਰਹਿੰਦਿਆਂ ਬੀਬੀ ਕੰਤੋ ਨਾਲ ਵਿਆਹ ਹੋਇਆ। ਆਪ ਦੇ ਗ੍ਰਹਿ ੮ ਪੁੱਤਰ ਭਾਈ ਨਗਾਹੀਆ, ਭਾਈ ਹੇਮਾ, ਭਾਈ ਹਾੜੀ, ਭਾਈ ਸੀਤਲ ਸਿੰਘ, ਭਾਈ ਪੁਡਾਰਾ ਸਿੰਘ, ਭਾਈ ਗੁਰਬਖਸ਼ ਸਿੰਘ, ਭਾਈ ਬਾਲ ਸਿੰਘ, ਭਾਈ ਜਵਾਹਰ ਸਿੰਘ ਅਤੇ ਇਕ ਸਪੁੱਤਰੀ ਬੀਬੀ ਸੀਤੋ ਹੋਈ। ਬੀਬੀ ਸੀਤੋ ਜੀ ਦਾ ਵਿਆਹ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਨਾਲ ੧੫ ਮਾਰਚ ੧੬੫੯ ਈ: ਨੂੰ ਜ਼ਿਲ੍ਹਾ ਮੁਜੱਫਰਗੜ੍ਹ ਦੇ ਪਿੰਡ ਖੈਰਪੁਰ ਵਿਖੇ ਹੋਇਆ, ਜਿਸ ਕਰਕੇ ਭਾਈ ਲੱਖੀ ਸ਼ਾਹ ਜੀ, ਭਾਈ ਮਨੀ ਸਿੰਘ ਜੀ ਦੇ ਸਹੁਰਾ ਲੱਗਦੇ ਸਨ। ( ਬੀਬੀ ਸੀਤੋ ਜੀ ਦੀ ਕੁੱਖ ਤੋਂ ੧੦ ਪੁੱਤਰਾਂ ਨੇ ਜਨਮ ਲਿਆ, ਭਾਈ ਚਿੱਤਰ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਉਦੇ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸਿੰਘ, ਭਾਈ ਗੁਰਬਖਸ਼ ਸਿੰਘ, ਭਾਈ ਭਗਵਾਨ ਸਿੰਘ, ਭਾਈ ਬਲਰਾਮ ਸਿੰਘ, ਅਤੇ ਭਾਈ ਦੇਸਾ ਸਿੰਘ ਹੋਏ)

ਭਾਈ ਲੱਖੀ ਸ਼ਾਹ ਜੀ ਦਾ ਪਰਵਾਰ ਗੁਰੂ ਘਰ ਨਾਲ ਜੁੜਿਆ ਹੋਇਆ ਸੀ। ਭਾਈ ਮਨੀ ਸਿੰਘ ਜੀ ਦੇ ਦਾਦਾ ਅਤੇ ਭਾਈ ਮਾਈ ਦਾਸ ਦੇ ਪਿਤਾ ਬੱਲੂਰਾਮ, ਛੇਵੇਂ ਗੁਰੂ ਜੀ ਦੀ ਫ਼ੌਜ ਦੇ ਜਰਨੈਲ ਸਨ। ਜਿਸ ਕਰਕੇ ਇਨ੍ਹਾਂ ਦੇ ਨਾਲ ਭਾਈ ਲੱਖੀ ਸ਼ਾਹ, ਨੌਵੇਂ ਪਾਤਸ਼ਾਹ ਜੀ ਦੇ ਦਰਸ਼ਨਾਂ ਲਈ ਆਉਂਦੇ-ਜਾਂਦੇ ਸਨ। ਆਪ ਜੀ ਦੇ ਪਿਤਾ ਭਾਈ ਗੋਧੂ ਜੀ ਦੇ ਅਕਾਲ ਚਲਾਣੇ ਉਪਰੰਤ, ਆਪ ਜੀ ਵਪਾਰ ਕਰਦੇ ਹੋਏ, ਖੈਰਪੁਰ ਤੋਂ ਪਰਵਾਰ ਨਾਲ ਦਿੱਲੀ ਆ ਗਏ। ਇੱਥੇ ਆਪ ਜੀ ਭਾਈ ਕਲਿਆਣਾ ਦੀ ਧਰਮਸ਼ਾਲਾ ਵਿਖੇ ਕੁਝ ਸਮਾਂ ਰਹਿ ਕੇ, ਪਿੰਡ ਰਾਇਸੀਨਾ, ਜ਼ਮੀਨ ਲੈ ਕੇ ਇੱਥੇ ਹੀ ਘਰ ਬਣਾ ਕੇ, ਪਰਵਾਰ ਸਹਿਤ ਰਹਿਣ ਲੱਗ ਪਏ। ਦਿੱਲੀ ਵਿਚ ਭਾਈ ਸਾਹਿਬ ਦੇ ਪੁੱਜਣ ਦਾ ਸਮਾਂ ਵਿਦਵਾਨਾਂ ਨੇ ੧੬੬੩ ਈ: ਲਿਖਿਆ ਹੈ। ਭਾਈ ਲੱਖੀ ਸ਼ਾਹ ਦੇ ਵੱਡੇ ਸਪੁੱਤਰ ਭਾਈ ਨਗਾਹੀਆ ਜੀ (ਇਹ ਭਾਈ ਨਗਾਹੀਆ ਸਿੰਘ ਆਲਮਗੀਰ ਵਾਲਾ ਨਹੀਂ ਹੈ) ੧੭੦੯ ਈ: ਨੂੰ ਗੁਰੂ ਕੇ ਚੱਕ ਸ੍ਰੀ ਅੰਮ੍ਰਿਤਸਰ, ਭਾਈ ਹੇਮ ਸਿੰਘ, ੧੭੦੪ ਈ: ਨੂੰ ਸ੍ਰੀ ਅਨੰਦਪੁਰ ਸਾਹਿਬ, ਭਾਈ ਜਵਾਹਰ ਸਿੰਘ ਨੇ ਦਸੰਬਰ ੧੭੦੪ ਈ: ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਜੰਗ ਕਰਦਿਆਂ ਸ਼ਹੀਦੀ ਪਾਈ ਅਤੇ ਆਪ ਦੀ ਸਪੁੱਤਰੀ ਬੀਬੀ ਸੀਤੋ ਅੰਮ੍ਰਿਤ ਛੱਕ ਕੇ ਬੀਬੀ ਬਸੰਤ ਕੌਰ ਬਣੀ ਜਿਸ ਨੇ ਲਾਹੌਰ ਸ਼ਹੀਦ ਗੰਜ ਵਿਖੇ ੧੭੪੫ ਈ: ਨੂੰ ਸ਼ਹੀਦੀ ਪ੍ਰਾਪਤ ਕੀਤੀ। ਇਸ ਤੋਂ ਪਹਿਲਾਂ ਆਪ ਜੀ ਦੇ ਪਤੀ ਭਾਈ ਮਨੀ ਸਿੰਘ ਜੀ ਨੂੰ ੧੬੩੪ ਈ: ਲਾਹੌਰ ਵਿਖੇ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਗਿਆ।

ਤਿਲਕ ਜੰਞੂ ਦੇ ਰਾਖੇ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਜਿੱਥੇ ਕਿ ਅੱਜਕਲ ਗੁਰਦੁਆਰਾ ਸੀਸ ਗੰਜ ਸੁਸ਼ੋਭਿਤ ਹੈ, ਇੱਥੇ ੧੧ ਨਵੰਬਰ ੧੬੭੫ ਈ: ਨੂੰ ਸ਼ਹੀਦ ਕੀਤਾ ਗਿਆ। ਉਸ ਸਮੇਂ ਆਪ ਜੀ ਦੇ ਸੀਸ ਨੂੰ ਭਾਈ ਜੈਤਾ ਜੀ ਨੇ ਚੁੱਕ ਕੇ ਸ੍ਰੀ ਅਨੰਦਪੁਰ ਸਾਹਿਬ ਪਹੁੰਚਾਇਆ ਅਤੇ ਧੜ ਨੂੰ ਭਾਈ ਲੱਖੀ ਸ਼ਾਹ ਜੀ ਨੇ ਆਪਣੇ ਪੁੱਤਰਾਂ ਦੀ

*(ਬਾਕੀ ਸਫਾ ੭੩ 'ਤੇ)*

# ਬਾਬਾ ਬੀਰ ਸਿੰਘ ਨੌਰੰਗਾਬਾਦ

*-ਗਿਆਨੀ ਕੁਲਜੀਤ ਸਿੰਘ ਦਿਲਬਰ**

ਜਿਸ ਦਿਨ ਪਾਨੀਪਤ ਦੇ ਮੈਦਾਨ ਵਿਚ ਪ੍ਰਿਥਵੀ ਰਾਜ ਚੌਹਾਨ ਮੁਹੰਮਦ ਗੌਰੀ ਕੋਲੋਂ ਹਾਰ ਗਿਆ, ਅਜ਼ਾਦੀ ਦਾ ਸੂਰਜ ਅਲੋਪ ਹੋ ਗਿਆ। ਸਦੀਆਂ ਤੋਂ ਜਗ ਰਹੇ ਘਿਓ ਦੇ ਦੀਵੇ ਗੁੱਲ ਹੋ ਗਏ, ਦਿਲ ਬੁਝ ਗਏ, ਸਧਰਾਂ ਕੁਚਲੀਆਂ ਗਈਆਂ, ਖ਼ੁਸ਼ੀਆਂ ਉਡਾਰ ਹੋ ਗਈਆਂ, ਬਸ! ਗ਼ੁਲਾਮੀ ਦਾ ਜੀਵਨ ਜਿਸ ਤੋਂ ਮੌਤ ਵੀ ਚੰਗੇਰੀ ਹੋਵੇ।

ਸਮੇਂ ਦਾ ਚੱਕਰ ਚੱਲਦਾ ਰਿਹਾ। ਅਕਾਸ਼ ਉੱਤੇ ਪੰਛੀ ਉੱਡਦੇ ਰਹੇ। ਪਾਣੀ ਦੇ ਵਹਾਅ ਵਹਿੰਦੇ ਰਹੇ। ਆਖਰਕਾਰ ਛੱਬੀ ਸੌ ਸਾਲ ਲੰਬੀ ਗ਼ੁਲਾਮੀ ਉੱਤੇ ਪਹੁ ਫੁਟਾਲੇ ਦੀ ਲਾਲੀ ਚਮਕੀ, ਉਦੈ ਹੋਇਆ ਅਜ਼ਾਦੀ ਦਾ ਸੂਰਜ। ਉਸ ਦੀਆਂ ਸੁਨਹਿਰੀ ਕਿਰਨਾਂ ਨੇ ਹਿੰਦ ਉੱਤੇ ਛਾ ਚੁੱਕੇ ਹਨ੍ਹੇਰੇ ਨੂੰ ਵੰਗਾਰਿਆ। ਲੱਖਾਂ ਚੱਕਵੀਆਂ-ਚਕਿਆਂ ਦੇ ਸਿਸਕਦੇ ਸਹਿਮੇ ਦਿਲਾਂ ਨੇ ਸੁੱਖ ਦਾ ਸਾਹ ਲਿਆ। ਮਨ ਉਜਿਆਲੇ ਹੋਏ, ਦਿਲ ਖਿੜੇ ਤੇ ਸਰੂਰ ਵਿਚ ਆਏ। ਸੁੱਤੀਆਂ ਸ਼ਕਤੀਆਂ ਨੂੰ ਕਿਸੇ ਟੁੰਬਿਆ, ਹਿੰਮਤ ਦੇ ਅਥਾਹ ਪੁਲ ਬੱਝ ਗਏ। ਪੰਜਾਬ ਦਾ ਜ਼ਰ੍ਹਾ-ਜ਼ਰ੍ਹਾ ਜਗਮਗਾ ਉੱਠਿਆ। ਹਰ ਪਾਸਿਓਂ ਅਵਾਜ਼ਾਂ ਆ ਰਹੀਆਂ ਸਨ ਹੁਣ ਚੜ੍ਹ ਪਿਆ ਹੈ, 'ਅਨੰਦਪੁਰੀ ਵਿਚ ਅਜ਼ਾਦੀ ਦਾ ਸੂਰਜ'।

ਗਜ਼ਨੀ ਦੀ ਮੰਡੀ ਵਿਚ ਟਕੇ-ਟਕੇ ਤੋਂ ਵਿਕ ਜਾਣ ਵਾਲਾ ਕੁਮਲਾਇਆ ਹੋਇਆ ਹੁਸਨ ਫਿਰ ਨਿਖਰਨ ਲੱਗਾ। ਭੇਡਾਂ-ਬੱਕਰੀਆਂ ਵਾਂਗ ਜਾਬਰਾਂ ਅੱਗੇ ਗਰਦਨ ਝੁਕਾ ਦੇਣ ਵਾਲੇ ਗੱਭਰੂਆਂ ਦੇ ਦਿਲਾਂ ਵਿਚ ਮੁੜ ਨਵੇਂ ਸਿਰਿਓਂ ਦੇਸ਼-ਪਿਆਰ, ਗ਼ੈਰਤ, ਅਣਖ, ਇੱਜ਼ਤ, ਅਜ਼ਾਦੀ ਤੇ ਬੀਰਤਾ ਦੀ ਹਵਾ ਰੁਮਕ ਪਈ।

ਕੇਸਰੀ ਬਾਣੇ ਵਿਚ ਸਜੇ ਹੋਏ ਕੌਮੀ ਪ੍ਰਵਾਨਿਆਂ ਦਾ ਇਕੱਠ ਇਉਂ ਮਾਲੂਮ ਹੁੰਦਾ ਸੀ ਕਿ ਮਾਨੋ ਅਨੰਦਪੁਰੀ ਵਿਚ ਕੇਸਰ ਕਿਆਰੀ ਮਹਿਕ ਉੱਠੀ ਹੋਵੇ।

ਚੰਦ ਦੀ ਟੁਕੜੀ ਧੁੰਦਲੇ ਜਿਹੇ ਰੂਪ ਵਿਚ ਦਿੱਲੀ ਦੀਆਂ ਕੰਧਾਂ ਅੰਦਰ ਦੀ ਦਿਖਾਈ ਦੇ ਰਹੀ ਸੀ। ਵਕਤ ਆਇਆ ਕਿ ੧੪੫੦੦ ਮੁਰੱਬੇ, ਮੀਲ ਵਿਚ ਚਮਕ ਰਿਹਾ ਸੀ ਕੇਸਰੀ ਸੂਰਜ। ਤਿੱਬਤ ਦੇ ਕੰਢਿਆਂ ਤੋਂ ਲੈ ਕੇ ਕਾਬਲ ਦੀਆਂ ਜੂਹਾਂ ਤਕ ਕੇਸਰਪਨ ਛਾ ਚੁੱਕਾ ਸੀ। ਦੁਨੀਆ ਦੀਆਂ ਮਸ਼ਹੂਰ ਤਾਕਤਾਂ ਰੂਸ ਅਤੇ ਫਰਾਂਸ, ਕੇਸਰੀ ਨਿਸ਼ਾਨ ਸਾਹਵੇਂ ਝੁਕ ਰਹੀਆਂ ਸਨ। ਤੋਹਫੇ ਭੇਜ ਰਹੀਆਂ ਸਨ। ਹਿੰਦੂ, ਸਿੱਖ, ਮੁਸਲਿਮ, ਈਸਾਈ ਅਤੇ ਨੀਵੀਂ ਜਾਤਾਂ ਦੇ ਗੋਤ ਸਭ ਵਿਤਕਰੇ ਮਿਟ ਗਏ।

** ਬੀ ੨੪੮, ਮੋਹਨ ਨਗਰ, ਗਲੀ ਨੰ: ੪, ਨਵਾਂਸ਼ਹਿਰ-੧੪੪੫੧੪ ਮੋ: ੯੮੧੪੧-੬੭੯੯੯*

ਨਿਰੋਲ ਸਾਂਝੀਵਾਲਤਾ ਦਾ ਰਾਜ ਸੀ। ਫੁੱਟ ਦਾ ਸ਼ਿਕਾਰ ਹੋਏ ਨਤੀਜੇ ਵਜੋਂ ਸਾਨੂੰ ਗ਼ੈਰਾਂ ਦੀ ਗ਼ੁਲਾਮੀ ਕਬੂਲਣੀ ਪਈ। ਸਾਰੀ ਦੁਨੀਆ ਉੱਤੇ ਕੇਸਰੀ ਝੰਡਾ ਲਹਿਰਾਉਣ ਦੀਆਂ ਖਾਹਿਸ਼ਾਂ ਰੱਖਣ ਵਾਲੇ ਖੁਦ ਆਪ ਹੀ ਆਪਣੇ ਪੈਰਾਂ ਉੱਤੇ ਖੜ੍ਹੇ ਨਾ ਹੋ ਸਕੇ। ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਕੋਈ ਕਾਬਲ ਸ਼ਖ਼ਸੀਅਤ ਪੈਦਾ ਨਾ ਹੋ ਸਕੀ ਜਿਹੜੀ ਵਿਦੇਸ਼ੀ ਜੋਕਾਂ ਨੂੰ ਭਾਰਤ ਦਾ ਲਹੂ ਨਿਚੋੜਨ ਤੋਂ ਰੋਕ ਸਕਦੀ। ਕੌਣ ਜਾਣਦਾ ਸੀ "ਰਾਜ ਭਾਗ ਇਕਬਾਲ ਪਰਤਾਪ ਸ਼ਾਹੀ ਰੁਤਬਾ ਸ਼ਹਿਨਸ਼ਾਹੀਆਂ ਤੇ ਨਵਾਬੀਆਂ ਦਾ ਦਿਲਬਰ ਸ਼ੇਰੇ ਪੰਜਾਬ ਦੇ ਸਿਵੇ ਦੇ ਵਿਚ ਸਭ ਕੁਝ ਸੜ ਗਿਆ ਪੰਜਾਬੀਆਂ ਦਾ"।

੧੮੩੯ ਈ: ਵਿਚ ਮਹਾਰਾਜਾ ਰਣਜੀਤ ਸਿੰਘ ਅਕਾਲ ਚਲਾਣਾ ਕਰ ਗਿਆ। ਪੂਰੇ ੧੦ ਸਾਲਾਂ ਵਿਚ ਸਿੱਖ ਰਾਜ ਮਿੱਟੀ ਦੀ ਧੂੜ ਵਾਂਗ ਉੱਡ ਗਿਆ। ਅੰਗਰੇਜ਼ ਬੜਾ ਚਤੁਰ ਸੀ। ਉਹ ਚਾਹੁੰਦਾ ਸੀ, ਕਿ ਸਿੱਖ ਆਪਸ ਵਿਚ ਲੜ ਕੇ ਆਪਣੀ ਫੌਜੀ ਤਾਕਤ ਕਮਜ਼ੋਰ ਕਰ ਲੈਣ। ਉੱਧਰ ਕੁਝ ਲਾਲਚੀ ਸਰਦਾਰਾਂ ਤੇ ਡੋਗਰਿਆਂ ਨੂੰ ਲਾਲਚ ਦੇ ਕੇ ਨਾਲ ਮਿਲਾ ਲਿਆ। ਪੰਜਾਬ ਨੂੰ ਕਬਜ਼ੇ ਵਿਚ ਲੈਣ ਲਈ ਹਮਲਾ ਕੀਤਾ। ਸਰਦਾਰ ਸੇਵਾ ਸਿੰਘ ਨੇ ਅੰਗਰੇਜ਼ੀ ਫੌਜ ਦਾ ਕਾਫੀ ਨੁਕਸਾਨ ਕੀਤਾ। ਸ਼ਾਹ ਮੁਹੰਮਦ ਲਿਖਦਾ ਹੈ:

*ਇਨ੍ਹਾਂ ਬਹੁਤ ਫਰੰਗੀ ਦੀ ਫੌਜ ਮਾਰੀ, ਲੁੱਟਾਂ ਭਾਰੀਆਂ ਬਾਂਝ ਸੁਮਾਰ ਲੈਂਦਾ*
*ਤੋਪਾਂ ਊਠ ਹਾਥੀ ਮਾਲ ਲਾਖ ਘੋੜੇ, ਡੇਰੇ ਆਪਣੇ ਸਿੰਘ ਉਤਾਰ ਲੈਂਦਾ*

ਪਹਾੜਾ ਸਿੰਘ ਵਰਗੇ ਗਦਾਰ ਅੰਗਰੇਜ਼ਾਂ ਨਾਲ ਮਿਲ ਕੇ ਸਿੱਖ ਫੌਜਾਂ ਦਾ ਨੁਕਸਾਨ ਕਰ ਰਹੇ ਸਨ। ਸ਼ਾਹ ਮੁਹੰਮਦ ਲਿਖਦਾ ਹੈ:

*ਪਹਾੜਾ ਸਿੰਘ ਸੀ ਯਾਰ ਫਰੰਗੀਆਂ ਦਾ, ਸਿੰਘਾਂ ਨਾਲ ਸੀ ਉਸ ਦੀ ਗੈਲ ਸਾਲੀ।*
*ਉਹ ਤਾਂ ਭੱਜ ਕੇ ਲਾਟ ਨੂੰ ਜਾਇ ਮਿਲਿਆ, ਗੱਲ ਜਾਇ ਦੱਸੀ ਸਾਰੀ ਭੇਦ ਵਾਲੀ।*

ਸਿੱਖ ਰਾਜ ਦੇ ਹਿਤੈਸ਼ੀਆਂ ਵਿੱਚੋਂ ਪੋਠੋਹਾਰ ਨਿਵਾਸੀ ਬਾਬਾ ਤਾਰਾ ਸਿੰਘ ਜੀ ਚਾਹੁੰਦੇ ਸਨ ਕਿ ਅੰਗਰੇਜ਼ਾਂ ਨੂੰ ਪੰਜਾਬ 'ਚੋਂ ਕੱਢ ਕੇ ਪੰਜਾਬ ਉੱਤੇ ਕਬਜ਼ਾ ਕੀਤਾ ਜਾਏ। ਅੱਗੋਂ ਬਾਬਾ ਤਾਰਾ ਸਿੰਘ ਜੀ ਦੇ ਚੇਲੇ ਸਨ ਸ੍ਰੀ ਮਾਨ ਸੰਤ ਬਾਬਾ ਬੀਰ ਸਿੰਘ ਨੌਰੰਗਾਬਾਦ। ਬਾਬਾ ਬੀਰ ਸਿੰਘ ਜੀ ਦਾ ਜਨਮ ਸਾਵਣ ਸੁਦੀ ਤੀਜ ੧੮੨੫ ਬਿਕ੍ਰਮੀ ਨੂੰ ਪਿਤਾ ਸ. ਸੇਵਾ ਸਿੰਘ ਮਾਤਾ ਧਰਮ ਕੌਰ ਦੀ ਕੁੱਖੋਂ ਪਿੰਡ ਗੱਗੋਬੂਹਾ (ਨੇੜੇ ਝਬਾਲ) ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਹੋਇਆ। ਸ਼ੁਰੂ ਵਿਚ ਬਾਬਾ ਬੀਰ ਸਿੰਘ ਜੀ ਸਿੱਖ ਰਸਾਲੇ ਵਿਚ ਭਰਤੀ ਹੋਏ। ਸਰਦਾਰ ਸ਼ਾਮ ਸਿੰਘ ਅਟਾਰੀ ਦੇ ਪਿਤਾ ਸਰਦਾਰ ਨਿਹਾਲ ਸਿੰਘ ਅਟਾਰੀ ਵਾਲੇ ਦੇ ਨਾਲ ਮੁਲਤਾਨ, ਕਸ਼ਮੀਰ, ਪਿਸ਼ਾਵਰ ਦੀ ਫਤਿਹ ਵਿਚ ਹਿੱਸਾ ਲਿਆ। ਇਸ ਮਗਰੋਂ ਉਹ ਪਰਮਾਤਮਾ ਦੀ ਬੰਦਗੀ ਕਰਨ ਲੱਗ ਪਏ। ਸ੍ਰੀ ਅੰਮ੍ਰਿਤਸਰ ਵਿਖੇ ਸੰਤਪੁਰਾ ਡੇਰਾ ਬਣਾਇਆ। ਮਹਾਰਾਜਾ ਰਣਜੀਤ ਸਿੰਘ ਜੀ

ਆਪ ਜੀ ਦਾ ਬੜਾ ਸਤਿਕਾਰ ਕਰਦੇ ਸਨ। ਮਹਾਰਾਜਾ ਰਣਜੀਤ ਸਿੰਘ ਜੀ ਨੇ ਡੇਰੇ ਦੇ ਨਾਮ 'ਤੇ ਜਾਗੀਰ ਲਾਉਣ ਦਾ ਵਿਚਾਰ ਬਣਾਇਆ। ਬਾਬਾ ਬੀਰ ਸਿੰਘ ਜੀ ਨੇ ਕਿਹਾ ਕਿ ਸਾਨੂੰ ਜਾਗੀਰ ਦੀ ਲੋੜ ਨਹੀਂ। ਇਹ ਲੰਗਰ ਨੌਰੰਗਾਬਾਦ ਦੀਆਂ ਸੰਗਤਾਂ ਚਲਾ ਰਹੀਆਂ ਹਨ। ਮਹਾਰਾਜਾ ਰਣਜੀਤ ਸਿੰਘ ਜੀ ਨੇ ਨੌਰੰਗਾਬਾਦ ਵਾਸੀਆਂ ਦਾ ਮਾਲੀਆ ਮੁਆਫ ਕਰ ਦਿੱਤਾ ਤਾਂ ਕਿ ਉਹ ਡੇਰੇ ਤੇ ਲੰਗਰ ਦੀ ਚੰਗੀ ਤਰ੍ਹਾਂ ਸੇਵਾ ਕਰ ਸਕਣ।

ਬਾਬਾ ਬੀਰ ਸਿੰਘ ਜੀ ਆਪਣੇ ਡੇਰੇ ਵਿਚ ਆਈਆਂ ਸੰਗਤਾਂ ਨੂੰ ਸਿੱਖ ਧਰਮ, ਗੁਰਬਾਣੀ ਅਤੇ ਸਿੱਖ ਇਤਿਹਾਸ ਬਾਰੇ ਜਾਣਕਾਰੀ ਦਿੰਦੇ ਰਹਿੰਦੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਦਾ ਉਨ੍ਹਾਂ ਨੂੰ ਬਹੁਤ ਦੁੱਖ ਹੋਇਆ। ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਜੇ ਪੰਜਾਬੀ ਇਕ ਜੁੱਟ ਹੋ ਕੇ ਅੰਗਰੇਜ਼ਾਂ ਨਾਲ ਟੱਕਰ ਲੈਣ ਤਾਂ ਦੁਨੀਆ ਦੀ ਕੋਈ ਤਾਕਤ ਨਹੀਂ ਜੋ ਸਿੱਖ ਰਾਜ ਦੀ ਮੁੜ ਬਹਾਲੀ ਨੂੰ ਰੋਕ ਸਕੇ। ਸੰਤ ਬਾਬਾ ਬੀਰ ਸਿੰਘ ਜੀ ਰਾਜਨੀਤੀ ਵਿਚ ਭਾਗ ਲੈਣ ਕਾਰਨ ਆਪਣੇ ਡੇਰੇ ਵਿਚ ਆਏ ਹੋਏ ਹਰ ਸ਼ਰਧਾਵਾਨ ਨਾਲ ਸਿੱਖ ਰਾਜ ਦੇ ਰਾਜਨੀਤਿਕ ਮਸਲਿਆਂ ਉੱਤੇ ਵਿਚਾਰਾਂ ਕਰਦੇ ਰਹਿੰਦੇ ਸਨ। ਉਹ ਨਿੱਤ ਦੀਆਂ ਸਾਜ਼ਿਸ਼ਾਂ ਤੋਂ ਬਹੁਤ ਦੁਖੀ ਸਨ। ਅੰਗਰੇਜ਼ਾਂ ਨੂੰ ਕੋਸਦੇ। ਸਵਾਰਥੀ ਤੇ ਗ਼ਦਾਰ ਲੋਕ ਸੰਤਾਂ ਦੇ ਵਿਰੁੱਧ ਹੋ ਗਏ। ਸੰਧਾਵਾਲੀਆ ਸ. ਲਹਿਣਾ ਸਿੰਘ ਅਤੇ ਲਾਹੌਰ ਦਰਬਾਰ ਦਾ ਪ੍ਰਧਾਨ ਰਾਜਾ ਹੀਰਾ ਸਿੰਘ, ਦੋਵੇਂ ਇਕ-ਦੂਜੇ ਦੀ ਜਾਨ ਦੇ ਪਿਆਸੇ ਸਨ।

ਜਦੋਂ ਗੁਲਾਬ ਸਿੰਘ ਦੀਆਂ ਫੌਜਾਂ ਨੇ ਸ਼ੇਰ-ਏ-ਪੰਜਾਬ ਦੇ ਪੁੱਤਰਾਂ ਨੂੰ ਤੰਗ ਕਰਨਾ ਸ਼ੁਰੂ ਕੀਤਾ ਤਾਂ ਕੰਵਰ ਕਸ਼ਮੀਰਾ ਸਿੰਘ ਤੇ ਕੰਵਰ ਪਿਸ਼ੌਰਾ ਸਿੰਘ ਬਾਬਾ ਜੀ ਦੇ ਡੇਰੇ ਆਪਣੇ ਪਰਵਾਰ ਸਮੇਤ ਆ ਗਏ। ਹੀਰਾ ਸਿੰਘ ਤੇ ਉਸ ਦਾ ਸਲਾਹਕਾਰ ਜੱਲਾ ਪੰਡਤ ਈਰਖਾ ਵਿਚ ਕੁੜ ਰਹੇ ਸਨ, ਉਨ੍ਹਾਂ ਨੂੰ ਇਹ ਵਿਸ਼ਵਾਸ ਸੀ ਕਿ ਬਾਬਾ ਜੀ ਦੇ ਡੇਰੇ ਵਿਚ ਵਿਰੋਧੀ ਤਾਕਤਾਂ ਇਕੱਠੀਆਂ ਹੋ ਰਹੀਆਂ ਹਨ। ਹੀਰਾ ਸਿੰਘ ਨੇ ਜਲੰਧਰ ਦੇ ਸੂਬੇਦਾਰ ਅਮਾਮਦੀਨ ਨੂੰ ਲਿਖਿਆ ਕਿ ਉਹ ਆਪਣੀਆਂ ਫੌਜਾਂ ਲੈ ਕੇ ਬਾਬਾ ਬੀਰ ਸਿੰਘ ਦੇ ਡੇਰੇ ਮੁੱਠਿਆਂਵਾਲੀ ਪਹੁੰਚ ਜਾਵੇ। ਉੱਧਰ ਜਵਾਹਰ ਮੱਲ ਡੋਗਰੇ ਦੀ ਅਗਵਾਈ ਥੱਲੇ ਪੰਝੀ ਸੌ ਜਵਾਨ ਤੋਰ ਦਿੱਤੇ। ਹੀਰਾ ਸਿੰਘ ਫੌਜਾਂ ਨੂੰ ਭੜਕਾਉਣ ਵਿਚ ਕਾਮਯਾਬ ਹੋ ਗਿਆ। ਉਸ ਨੇ ਕਿਹਾ ਕਿ ਅਤਰ ਸਿੰਘ ਸੰਧਾਵਾਲੀਆ ਅੰਗਰੇਜ਼ਾਂ ਦਾ ਮਿੱਤਰ ਹੈ, ਉਸ ਨੇ ਅੰਗਰੇਜ਼ਾਂ ਨੂੰ ਮਦਦ ਦੇਣ ਦਾ ਯਕੀਨ ਦਿਵਾਇਆ। ਫੌਜਾਂ ਭੜਕ ਉੱਠੀਆਂ ਅਤੇ ਮੀਆਂ ਲਾਭ ਸਿੰਘ ਡੋਗਰੇ ਦੀ ਕਮਾਂਡ ਹੇਠਾਂ ਆਪਣੇ ਹੀ ਵੀਰਾਂ ਦੇ ਖ਼ੂਨ ਨਾਲ ਹੱਥ ਰੰਗਣ ਲਈ ਤੁਰ ਪਈਆਂ।

ਮੀਆਂ ਲਾਭ ਸਿੰਘ ਨੇ ਸੰਤਾਂ ਪਾਸ ਆਪਣਾ ਏਲਚੀ ਭੇਜਿਆ ਕਿ ਅਤਰ ਸਿੰਘ ਸੰਧਾਵਾਲੀਏ ਨੂੰ ਜੋ ਸਿੱਖ ਰਾਜ ਦਾ ਗ਼ਦਾਰ ਹੈ, ਨੂੰ ਸਾਡੇ ਹਵਾਲੇ ਕਰ ਦਿਉ। ਵਰਨਾ

ਤੇਰੇ 'ਤੇ ਹਮਲਾ ਕਰ ਦਿਆਂਗਾ। ਬਾਬਾ ਬੀਰ ਸਿੰਘ ਜੀ ਨੇ ਕਿਹਾ ਕਿ ਇਹ ਭਗਤਾਂ ਦਾ ਡੇਰਾ ਹੈ। ਨਾ ਅਸੀਂ ਕਿਸੇ ਨੂੰ ਸੱਦਣ ਜਾਂਦੇ ਹਾਂ, ਨਾ ਡੇਰੇ ਵਿੱਚੋਂ ਜਾਣ ਲਈ ਕਹਿੰਦੇ ਹਾਂ। ਘਰ ਆਏ ਮਹਿਮਾਨ ਦੀ ਰਾਖੀ ਕਰਨਾ ਸਾਡਾ ਫਰਜ਼ ਹੈ, ਚਾਹੇ ਉਹ ਦੁਸ਼ਮਣ ਹੈ, ਚਾਹੇ ਮਿੱਤਰ। ਬਾਬਾ ਬੀਰ ਸਿੰਘ ਜੀ ਦਾ ਡੇਰਾ ਚਾਰੇ ਪਾਸਿਓਂ ਫੌਜਾਂ ਨਾਲ ਘਿਰ ਚੁੱਕਾ ਸੀ। ਸ਼ਹੀਦੀ ਗਾਨੇ ਬੰਨ੍ਹ ਕੇ ਦੁਸ਼ਮਣ ਦਾ ਟਾਕਰਾ ਕਰਨ ਲਈ ਆਪਣੀ ਰੱਖਿਆ ਲਈ ਕਮਰਕੱਸਾ ਕਰ ਲਿਆ। ੭ ਮਈ ੧੮੪੪ ਈ: ਨੂੰ ਡੇਰੇ 'ਤੇ ਅੱਗ ਵਰਸਾਉਣ ਦਾ ਹੁਕਮ ਦੇ ਦਿੱਤਾ। ਇਕ ਗੋਲਾ ਬਾਬਾ ਬੀਰ ਸਿੰਘ ਜੀ ਦੀ ਲੱਤ 'ਤੇ ਵੱਜਾ। ੨੭ ਵੈਸਾਖ ੧੮੪੪ ਈ: ਨੂੰ ਬਾਬਾ ਜੀ ਸ਼ਹੀਦੀ ਪਾ ਗਏ। ਕੰਵਰ ਕਸ਼ਮੀਰਾ ਸਿੰਘ ਤੇ ਅਤਰ ਸਿੰਘ ਵੀ ਮਾਰੇ ਗਏ। ਪਿਸ਼ੌਰਾ ਸਿੰਘ ਇਕ ਦਿਨ ਪਹਿਲਾਂ ਡੇਰੇ ਤੋਂ ਚੱਲ ਕੇ ਲਾਹੌਰ ਆ ਗਿਆ। ਉਹ ਬਚ ਗਿਆ। ਜਦੋਂ ਸਿੱਖ ਫੌਜਾਂ ਨੂੰ ਬਾਬਾ ਜੀ ਦੇ ਸ਼ਹੀਦ ਹੋਣ ਦੀ ਖ਼ਬਰ ਮਿਲੀ, ਫੌਜਾਂ ਭੜਕ ਉੱਠੀਆਂ ਅਤੇ ਸਿੱਖ ਫੌਜਾਂ ਹੱਥੋਂ ਹੀਰਾ ਸਿੰਘ ਮਾਰਿਆ ਗਿਆ।

■

---

## *...ਮਾਤਾ ਨਿਹਾਲ ਕੌਰ ਜੀ*

*(ਸਫਾ ੫੭ ਦਾ ਬਾਕੀ ਹਿੱਸਾ)*

### *ਹਵਾਲੇ ਅਤੇ ਟਿੱਪਣੀਆਂ :*

*੧. ਸੰਤੋਖ ਸਿੰਘ, ਭਾਈ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,(ਜਿਲਦ ਸਤਵੀਂ) ਖਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ੧੯੬੩, ਸਫਾ ੨੭੨੯-੩੦ " ਖਸ਼ਟ ਬਰਖ ਕੀ ਕੰਨਯਾਂ ਮੋਰੇ। ਦਾਸੀ ਕਰਨਿ ਚਹੌਂ ਸੁਤ ਤੋਰੇ॥"*

*੨. ਭਗਤ ਸਿੰਘ : ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੭, ਸਫਾ ੪੧੪ "ਕੰਨਿਆ ਮਮ ਖਟ ਬਰਖ ਕੀ ਹਮ ਕਉ ਜਾਨ ਅਨਾਥ। ਦਾਸੀ ਨਿਜ ਸੁਤ ਕੀਜੀਏ ਪ੍ਰਭ ਮੋਹਿ ਦੀਨਾ ਨਾਥ॥"*

*੩. ਸੰਤੋਖ ਸਿੰਘ, ਭਾਈ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,(ਜਿਲਦ ਸਤਵੀਂ), ਸਫਾ ੨੭੨੯*

*੪. ਸੰਤੋਖ ਸਿੰਘ, ਭਾਈ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,(ਜਿਲਦ ਸਤਵੀਂ), ਸਫਾ ੨੭੨੯*

*੫. --ਉਹੀ-- : ਸਫਾ ੨੭੨੯-੩੦*

*੬. ਭਗਤ ਸਿੰਘ : ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਸਫਾ ੪੧੪*

*੭. ਸੰਤੋਖ ਸਿੰਘ, ਭਾਈ : ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,(ਜਿਲਦ ਸਤਵੀਂ), ਸਫਾ ੨੭੩੦*

*੮. ਭਗਤ ਸਿੰਘ : ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਸਫਾ ੪੧੪*

*੯. ਕੌਸ਼ਿਸ਼, ਭਾਈ ਸ੍ਵਰੂਪ ਸਿੰਘ : ਗੁਰੂ ਕੀਆਂ ਸਾਖੀਆਂ, (ਸੰਪਾਦਕ-ਪਿਆਰਾ ਸਿੰਘ ਪਦਮ), ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੩, ਸਫਾ ੬੮*

■

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਬਾਬਾ ਹਰਭਜਨ ਸਿੰਘ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਲੁਧਿਆਣਾ ਪੱਛਮੀ ਵਿਚ ਚਮਿੰਡਾ ਪਿੰਡ ਹੈ। ਇਹ ਪਿੰਡ ਲੁਧਿਆਣਾ-ਪੱਖੋਵਾਲ ਸੜਕ ਤੋਂ ਇਕ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਪਿੰਡ ਦੇ ਵਸਨੀਕ ਸ. ਫਤਿਹ ਸਿੰਘ ਅਤੇ ਮਾਈ ਭੋਲੀ ਦੇ ਘਰ ਜੁਲਾਈ ੧੮੯੫ ਈ: ਨੂੰ ਬਾਬਾ ਹਰਭਜਨ ਸਿੰਘ ਦਾ ਜਨਮ ਹੋਇਆ। ਆਪ ਨੇ ਮੁੱਢਲੀ ਸਿੱਖਿਆ ਪਿੰਡ ਦੇ ਸਕੂਲ ਤੋਂ ਹੀ ਪ੍ਰਾਪਤ ਕੀਤੀ। ੧੯੦੯ ਈ: ਵਿਚ ਆਪ ਜੀ ਦੇ ਪਿਤਾ ਦੀ ਮੌਤ ਹੋ ਗਈ। ਵੱਡੇ ਭਰਾ ਨੇ ਆਪ ਦੀ ਪੜ੍ਹਾਈ ਵਿਚ ਕੋਈ ਖੜੋਤ ਨਹੀਂ ਆਉਣ ਦਿੱਤੀ। ਸੰਨ ੧੯੧੧ ਈ: ਵਿਚ ਆਪ ਖਾਲਸਾ ਹਾਈ ਸਕੂਲ ਲੁਧਿਆਣਾ ਵਿਚ ਦਾਖ਼ਲ ਹੋ ਗਏ। ਇੱਥੇ ਇਨ੍ਹਾਂ ਨੇ ਫੀਲਡ ਗੰਜ ਵਿਖੇ ਕਿਰਾਏ ਦੇ ਕਮਰੇ ਵਿਚ ਰਹਿ ਕੇ ਪੜ੍ਹਾਈ ਜਾਰੀ ਰੱਖੀ। ਖਾਲਸਾ ਹਾਈ ਸਕੂਲ ਵਿਚ ਹਰ ਬੁੱਧਵਾਰ ਨੂੰ ਸਿੱਖੀ ਦੇ ਪ੍ਰਚਾਰ ਲਈ ਦੀਵਾਨ ਸਜਾਇਆ ਜਾਂਦਾ ਸੀ। ਇਸ ਸਮੇਂ ਭਾਈ ਰਣਧੀਰ ਸਿੰਘ ਜੀ ਆ ਕੇ ਕੀਰਤਨ ਕਰਦੇ ਅਤੇ ਬੱਚਿਆਂ ਨੂੰ ਸਿੱਖੀ ਦੇ ਸਿਧਾਂਤਾਂ ਤੋਂ ਜਾਣੂ ਕਰਵਾਉਂਦੇ ਸਨ। ਇਨ੍ਹਾਂ ਦੀ ਪ੍ਰੇਰਨਾ ਸਦਕਾ ਬਹੁਤ ਸਾਰੇ ਬੱਚਿਆਂ ਨੂੰ ਵੀ ਕੀਰਤਨ ਦੀ ਲਗਨ ਲੱਗ ਗਈ। ਆਪ ਜੀ ਦੇ ਮਨ ਵਿਚ ਵੀ ਕੀਰਤਨ ਕਰਨ ਦਾ ਅਥਾਹ ਸ਼ੌਂਕ ਪੈਦਾ ਹੋ ਗਿਆ। ਆਪ ਨੇੜੇ ਦੇ ਪਿੰਡਾਂ ਵਿਚ ਜਾ ਕੇ ਕੀਰਤਨ ਸਮਾਗਮਾਂ ਵਿਚ ਭਾਗ ਲੈਣ ਲੱਗ ਪਏ। ੧੯੧੪ ਈ: ਵਿਚ ਆਪ ਭਾਈ ਰਣਧੀਰ ਸਿੰਘ ਜੀ ਦੇ ਜਥੇ ਦੇ ਪੰਜਾਂ ਪਿਆਰਿਆਂ ਤੋਂ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਤਿਆਰ-ਬਰ-ਤਿਆਰ ਸਿੰਘ ਸਜ ਗਏ। ਆਪ ਨੇ ਜ਼ਿਆਦਾ ਸਮਾਂ ਭਾਈ ਰਣਧੀਰ ਸਿੰਘ ਜੀ ਦੇ ਜਥੇ ਨਾਲ ਹੀ ਵਿਚਰਨਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦਿਨਾਂ ਵਿਚ ਹੀ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ ਅਤੇ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਰਾਂ 'ਤੇ ਗੋਲੀ ਚਲਾਉਣ ਦੀ ਘਟਨਾ ਵਾਪਰ ਗਈ। ਇਨ੍ਹਾਂ ਦਿਨਾਂ ਵਿਚ ਹੀ ਬੱਬਰ ਅਕਾਲੀ ਦਲ ਦੇ ਮੈਂਬਰ ਗ਼ਦਰ ਮਿਸ਼ਨ ਨੂੰ ਸੰਪੂਰਨ ਕਰਨ ਲਈ ਭਾਰਤ ਪਹੁੰਚਣੇ ਸ਼ੁਰੂ ਹੋ ਗਏ।

ਸੰਨ ੧੯੧੪ ਈ: ਵਿਚ ਪਹਿਲਾ ਵਿਸ਼ਵ-ਯੁੱਧ ਛਿੜ ਜਾਣ ਕਾਰਨ ਗ਼ਦਰ ਪਾਰਟੀ ਦੇ ਯੁਗਾਂਤਰ ਆਸ਼ਰਮ ਵਿਚ ਮੀਟਿੰਗ ਹੋਈ ਅਤੇ ਮੌਕੇ ਦੀ ਨਜ਼ਾਕਤ ਦਾ ਫਾਇਦਾ ਉਠਾ ਕੇ ਹਿੰਦੁਸਤਾਨ ਵਿਚ ਅੰਗਰੇਜ਼ ਸਰਕਾਰ ਵਿਰੁੱਧ ਕ੍ਰਾਂਤੀ ਮਚਾਉਣ ਦਾ

---

**ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਫੈਸਲਾ ਲਿਆ ਗਿਆ। ੨੨ ਅਗਸਤ, ੧੯੧੪ ਈ: ਨੂੰ ਬਾਬਾ ਸੋਹਣ ਸਿੰਘ ਭਕਨਾ ਆਪਣੇ ੨੬ ਹੋਰ ਸਾਥੀਆਂ ਸਮੇਤ ਵੈਨਕੂਵਰ ਤੋਂ ਹਿੰਦੁਸਤਾਨ ਚੱਲ ਪਿਆ। ਉਸ ਦੇ ਪਿੱਛੇ ਹੋਰ ਵੀ ਕਈ ਗ਼ਦਰੀ ਹਿੰਦੁਸਤਾਨ ਵੱਲ ਚੱਲ ਪਏ।

ਸਰਕਾਰ ਨੂੰ ਵੀ ਇਨ੍ਹਾਂ ਦੇ ਭਾਰਤ ਪਹੁੰਚਣ ਦੀ ਸੂਹਾਂ ਮਿਲ ਗਈਆਂ ਸਨ। ਨਤੀਜੇ ਵਜੋਂ ਹਜ਼ਾਰਾਂ ਦੀ ਗਿਣਤੀ ਵਿਚ ਬੱਬਰ ਅਕਾਲੀ ਜੇਲ੍ਹਾਂ ਵਿਚ ਬੰਦ ਕਰ ਦਿੱਤੇ ਗਏ। ਜੋ ਥੋੜੇ ਬਹੁਤ ਪੁਲਿਸ ਦੀਆਂ ਨਜ਼ਰਾਂ ਤੋਂ ਬਚੇ ਹੋਏ ਸਨ, ਉਹ ਆਪਣੇ ਮਿਸ਼ਨ ਨੂੰ ਅੰਜ਼ਾਮ ਦੇਣ ਲਈ ਬੜੀ ਮਿਹਨਤ ਨਾਲ ਲੱਗੇ ਹੋਏ ਸਨ। ਇਹ ਸਕੂਲਾਂ, ਗੁਰਦੁਆਰਿਆਂ ਅਤੇ ਪਿੰਡਾਂ ਵਿਚ ਜਾ ਕੇ ਲੋਕਾਂ ਨੂੰ ਅਜ਼ਾਦੀ ਲਈ ਪ੍ਰੇਰਨਾ ਕਰ ਰਹੇ ਸਨ ਕਿ ਆਓ ਹੁਣ ਸਮਾਂ ਹੈ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਕੱਢ ਦੇਈਏ। ਇਸੇ ਸਿਲਸਿਲੇ ਅਧੀਨ ਉਨ੍ਹਾਂ ਨੇ ਫੌਜੀ ਛਾਉਣੀਆਂ ਵਿਚ ਭਾਰਤੀ ਫੌਜੀਆਂ ਨਾਲ ਗੱਠਜੋੜ ਪੈਦਾ ਕਰ ਲਿਆ ਸੀ। ਇਹ ਫੈਜਾਬਾਦ, ਰਾਵਲਪਿੰਡੀ, ਲਾਹੌਰ ਅਤੇ ਫਿਰੋਜ਼ਪੁਰ ਆਦਿ ਕਈ ਫੌਜੀ ਛਾਉਣੀਆਂ ਵਿਚ ਆਪਣੇ ਸੰਪਰਕ ਬਣਾਉਣ ਵਿਚ ਕਾਮਯਾਬ ਹੋ ਗਏ ਸਨ। ਬਹੁਤ ਸਾਰੇ ਭਾਰਤੀ ਫੌਜੀਆਂ ਨੇ ਇਨ੍ਹਾਂ ਨੂੰ ਪੂਰਨ ਸਹਿਯੋਗ ਦੇਣ ਦਾ ਵਾਅਦਾ ਵੀ ਕੀਤਾ। ਅੰਗਰੇਜ਼ ਜੋ ਭਾਰਤ ਵਿਚ ਰਹਿ ਰਹੇ ਸਨ ਸਿਰਫ ਹਜ਼ਾਰਾਂ ਦੀ ਗਿਣਤੀ ਵਿਚ ਹੀ ਸਨ।

ਮਾਲਵੇ ਵਿਚ ਭਾਈ ਰਣਧੀਰ ਸਿੰਘ ਦਾ ਜਥਾ ਅਤੇ ਮਾਝੇ ਵਿਚ ਬਾਬਾ ਜਵੰਦ ਸਿੰਘ ਦੇ ਘੋੜਸਵਾਰ ਜਥੇ ਦੇ ਮੈਂਬਰ ਮਿਸ਼ਨ ਦੀ ਕਾਮਯਾਬੀ ਲਈ ਸਿਰਤੋੜ ਯਤਨ ਕਰ ਰਹੇ ਸਨ। ਭਾਈ ਰਣਧੀਰ ਸਿੰਘ ਦੇ ਜਥੇ ਦੇ ਮੈਂਬਰਾਂ ਨੇ ਲੋਹਟਬੱਦੀ, ਗੁਜਰਵਾਲ, ਢੰਡਾਰੀ, ਨਾਰੰਗਵਾਲ ਤੇ ਖੰਨਾ ਆਦਿ ਥਾਵਾਂ 'ਤੇ ਖੁਫ਼ੀਆ ਮੀਟਿੰਗਾਂ ਕਰ ਕੇ ਲੋਕਾਂ ਵਿਚ ਜੋਸ਼ ਭਰ ਦਿੱਤਾ। ਇਨ੍ਹਾਂ ਮੀਟਿੰਗਾਂ ਵਿਚ ਭਾਈ ਰਣਧੀਰ ਸਿੰਘ, ਭਾਈ ਅਤਰ ਸਿੰਘ, ਭਾਈ ਦਲੀਪ ਸਿੰਘ, ਭਾਈ ਸੁਰਜਨ ਸਿੰਘ, ਬਾਬਾ ਰਾਮ ਸਿੰਘ ਅਤੇ ਬਾਬਾ ਹਰਭਜਨ ਸਿੰਘ ਖੁਦ ਸ਼ਾਮਲ ਹੁੰਦੇ ਸਨ। ਭਾਈ ਰਣਧੀਰ ਸਿੰਘ ਜੀ ਦੇ ਪ੍ਰਚਾਰ ਕਾਰਨ ਇਸ ਏਰੀਏ ਵਿਚ ਗ਼ਦਰ ਲਹਿਰ ਸਿਖਰਾਂ 'ਤੇ ਪਹੁੰਚ ਗਈ ਸੀ।

ਲੋਕਾਂ ਵਿਚ ਦਿਨ ਪ੍ਰਤੀ ਦਿਨ ਵਧਦੇ ਜੋਸ਼ ਦੀਆਂ ਖ਼ਬਰਾਂ ਅੰਗਰੇਜ਼ ਅਫ਼ਸਰਾਂ ਨੂੰ ਪਹੁੰਚ ਰਹੀਆਂ ਸਨ। ਲੁਧਿਆਣਾ ਦੇ ਅੰਗਰੇਜ਼ ਅਫ਼ਸਰ 'ਲਾਟ ਸਾਹਿਬ' ਨੇ ਲੁਧਿਆਣਾ ਵਿਚ ਭਾਰੀ ਇਕੱਠ ਕਰ ਕੇ ਸੰਬੋਧਨ ਕੀਤਾ ਕਿ ਸਾਨੂੰ ਗੁੰਮਰਾਹ ਨਹੀਂ ਹੋਣਾ ਚਾਹੀਦਾ, ਸਾਨੂੰ ਆਪਣੇ ਅਸਲੀ ਲੀਡਰਾਂ (ਅੰਗਰੇਜ਼ਾਂ ਦੇ ਝੋਲੀ-ਚੁੱਕ) ਦੀ ਹੀ ਗੱਲ ਮੰਨਣੀ ਚਾਹੀਦੀ ਹੈ। ਇਕ ਅੰਗਰੇਜ਼ ਭਗਤ ਸ. ਬਹਾਦਰ ਗੱਜਣ ਸਿੰਘ ਨੇ ਕਿਹਾ ਕਿ "ਹਮ ਇਸ ਜਲਸੇ ਕੋ ਬੜੇ ਪੈਮਾਨੇ ਪਰ ਕਰਨਾ ਚਾਹਤੇ ਥੇ ਪਰ ਕੁਝ ਸਿਰ ਫਿਰੇ ਭਾਈਓਂ (ਦੇਸ਼-ਭਗਤਾਂ) ਕੀ ਵਜ਼ਾ ਸੇ ਇਸੇ ਛੋਟਾ ਕਰਨੇ ਪਰ ਮਜ਼ਬੂਰ ਹੋ ਗਏ ਹੈ।"

੧੨ ਫਰਵਰੀ, ੧੯੧੫ ਈ: ਨੂੰ ਪਾਰਟੀ ਦੀ ਕਾਰਜਕਾਰਨੀ ਕਮੇਟੀ ਨੇ ਫੈਸਲਾ ਕੀਤਾ ਕਿ ੨੧ ਫਰਵਰੀ ਨੂੰ ਰਾਤ ਦੇ ਬਾਰਾਂ ਵਜੇ ਬਗਾਵਤ ਅਰੰਭ ਕਰ ਦਿੱਤੀ ਜਾਏਗੀ।

ਹਰ ਜ਼ਿਲ੍ਹੇ ਵਿਚ ਤੇ ਹਰ ਛਾਉਣੀ ਵਿਚ ਸੰਬੰਧਿਤ ਸੱਜਣਾਂ ਨੇ ਆਪਸ ਵਿਚ ਮਿਲ ਕੇ ਹਥਿਆਰ ਪ੍ਰਾਪਤ ਕਰਨੇ ਸਨ ਅਤੇ ਰਾਤ ਦੇ ਬਾਰਾਂ ਵਜੇ ਬਗਾਵਤ ਸ਼ੁਰੂ ਕਰ ਦੇਣੀ ਸੀ। ਇਹ ਖ਼ਬਰ ਮੁਖ਼ਬਰ ਕ੍ਰਿਪਾਲ ਸਿੰਘ ਰਾਹੀਂ ਸਰਕਾਰ ਪਾਸ ਪਹੁੰਚ ਗਈ। ਅੰਗਰੇਜ਼ ਸਰਕਾਰ ਚੌਕਸ ਹੋ ਚੁੱਕੀ ਸੀ ਅਤੇ ਗ਼ਦਰੀਆਂ ਦੀ ਫੜੋ-ਫੜੀ ਸ਼ੁਰੂ ਹੋ ਚੁੱਕੀ ਸੀ। ਲਾਹੌਰ ਵਿੱਚੋਂ ਕਈ ਥਾਂ 'ਤੇ ਛਾਪੇ ਮਾਰ ਕੇ ੧੩ ਦੇ ਕਰੀਬ ਪ੍ਰਮੁੱਖ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਫੌਜੀ ਛਾਉਣੀਆਂ ਵਿਚ ਸੈਨਾ ਨੂੰ ਸਾਵਧਾਨ ਕਰ ਦਿੱਤਾ ਗਿਆ। ਰਾਵਲ ਪਿੰਡੀ ਦੀ ਛਾਉਣੀ ਦੇ ਅੰਗਰੇਜ਼ ਕਮਾਨ ਅਫ਼ਸਰ ਨੇ ਕਿਲ੍ਹੇ ਉੱਤੇ ਤੋਪਾਂ ਬੀੜ ਲਈਆਂ ਅਤੇ ਸਾਰੀ ਰਾਤ ਆਪ ਪਹਿਰਾ ਦਿੰਦਾ ਰਿਹਾ। ਜਦੋਂ ਕੋਈ ਖਾਸ ਘਟਨਾ ਨਾ ਵਾਪਰੀ ਤਾਂ ਉਸ ਨੇ ਆਪਣੀ ਯੂਨਿਟ ਦੇ ਫੌਜੀਆਂ ਪਾਸੋਂ ਇਹ ਕਹਿ ਕੇ ਮੁਆਫ਼ੀ ਮੰਗੀ ਕਿ ਮੈਨੂੰ ਕਿਸੇ ਨੇ ਸ਼ੱਕ ਪਾ ਦਿੱਤਾ ਸੀ ਕਿ ਸਿੱਖ ਛਾਉਣੀ 'ਤੇ ਹਮਲਾ ਕਰਨ ਆ ਰਹੇ ਹਨ। ਇਸ ਲਈ ਮੈਂ ਤੋਪਾਂ ਬੀੜ ਲਈਆਂ ਸਨ। ਹੁਣ ਮੈਂ ਮੁਆਫ਼ੀ ਮੰਗਦਾਂ ਹਾਂ ਕਿ ਮੈਂ ਖਾਹਮ-ਖਾਹ ਹੀ ਤੁਹਾਡੇ 'ਤੇ ਸ਼ੱਕ ਕੀਤਾ ਹੈ। ਇਹ ਉਸ ਦੀ ਚਲਾਕੀ ਹੀ ਸੀ ਜਦੋਂ ਕਿ ਹਰ ਥਾਂ ਹੀ ਇਹੋ ਕੁਝ ਹੋਇਆ ਸੀ, ਕ੍ਰਿਪਾਲ ਸਿੰਘ ਦੀ ਇਤਲਾਹ 'ਤੇ ਅੰਗਰੇਜ਼ਾਂ ਨੇ ਕਈ ਥਾਵਾਂ 'ਤੇ ਸਿੱਖਾਂ ਨੂੰ ਬਾਰਾਂ ਪੱਥਰ* ਲਾ ਕੇ ਫੌਜ 'ਚੋਂ ਕੱਢ ਦਿੱਤਾ ਸੀ ਜੋ ਆਪਣਾ ਆਪ ਹੀ ਪ੍ਰਬੰਧ ਕਰ ਕੇ ਘਰ ਪਹੁੰਚੇ ਸਨ।

ਪਤਾ ਲੱਗਣ 'ਤੇ ਗ਼ਦਰੀਆਂ ਨੇ ੨੧ ਫਰਵਰੀ ਦੀ ਥਾਂ ੧੯ ਫਰਵਰੀ ਦੀ ਤਾਰੀਖ਼ ਨਿਸਚਿਤ ਕਰ ਲਈ। ਇਸ ਦੀ ਸੂਚਨਾ ਹਰ ਥਾਂ 'ਤੇ ਗੁਪਤ ਰੂਪ ਵਿਚ ਪਹੁੰਚਾ ਦਿੱਤੀ ਗਈ ਸੀ। ਇਸ ਸਬੰਧ ਵਿਚ ਗ਼ਦਰ ਮਿਸ਼ਨ ਦੇ ਬਾਬਾ ਨਿਧਾਨ ਸਿੰਘ, ਭਾਈ ਉੱਤਮ ਸਿੰਘ, ਭਾਈ ਈਸ਼ਰ ਸਿੰਘ, ਸ. ਰੰਗਾ ਸਿੰਘ, ਬਾਬਾ ਗੁਰਮੁਖ ਸਿੰਘ, ਸ. ਕਰਤਾਰ ਸਿੰਘ ਸਰਾਭਾ, ਸ. ਬੂਟਾ ਸਿੰਘ, ਭਾਈ ਗਾਂਧਾ ਸਿੰਘ, ਸ. ਅਰਜਨ ਸਿੰਘ ਖੁਖਰਾਣਾ ਆਦਿ ਵਿਚਾਰ ਕਰਨ ਲਈ ਭਾਈ ਰਣਧੀਰ ਸਿੰਘ ਜੀ ਪਾਸ ਉਨ੍ਹਾਂ ਦੇ ਘਰ ਪਿੰਡ ਨਾਰੰਗਵਾਲ ਪਹੁੰਚੇ। ਇਸ ਸਮੇਂ 'ਤੇ ਸ. ਅਰਜਨ ਸਿੰਘ ਖੁਖਰਾਣਾ ਨੇ 'ਗ਼ਦਰ ਦੀ ਗੂੰਜ' ਦੀਆਂ ਨਜ਼ਮਾਂ ਸੁਣਾਈਆਂ। ਇਨ੍ਹਾਂ ਨਜ਼ਮਾਂ ਨੇ ਸਾਰਿਆਂ ਵਿਚ ਅਥਾਹ ਜੋਸ਼ ਭਰ ਦਿੱਤਾ। ਸ. ਕਰਤਾਰ ਸਿੰਘ ਸਰਾਭਾ ਨੇ ਭਾਈ ਰਣਧੀਰ ਸਿੰਘ ਜੀ ਦੇ ਜਥੇ ਨੂੰ ਫਿਰੋਜ਼ਪੁਰ ਛਾਉਣੀ ਜਾ ਕੇ ਉੱਥੋਂ ਫੌਜੀਆਂ ਪਾਸੋਂ ਹਥਿਆਰ ਪ੍ਰਾਪਤ ਕਰ ਕੇ ਕਿਲ੍ਹੇ 'ਤੇ ਧਾਵਾ ਬੋਲਣ ਦੀ ਸਾਰੀ ਤਰਤੀਬ ਸਮਝਾ ਦਿੱਤੀ। ਸ. ਕਰਤਾਰ ਸਿੰਘ ਸਰਾਭਾ ਨੇ ਤਾਰੀਖ਼ ਬਦਲੀ ਦੀ ਸੂਚਨਾ ਖੁਦ ਭਾਈ ਰਣਧੀਰ ਸਿੰਘ ਜੀ ਨੂੰ ਦਿੱਤੀ। ਇਸ ਸਮੇਂ ਬਹੁਤ ਸਾਰੀਆਂ ਵਿਚਾਰਾਂ ਭਾਈ ਰਣਧੀਰ ਸਿੰਘ ਅਤੇ ਸ. ਕਰਤਾਰ ਸਿੰਘ ਸਰਾਭਾ ਵਿਚਕਾਰ ਹੋਈਆਂ। ਭਾਈ ਸਾਹਿਬ ਜੀ ਨੇ ਸ. ਕਰਤਾਰ ਸਿੰਘ ਸਰਾਭਾ ਜੀ ਤੋਂ

---

** ਬਾਰਾਂ ਪੱਥਰ ਦੀ ਸਜ਼ਾ ਦੇ ਦੌਰਾਨ ਫੌਜੀ ਨੂੰ ਮੁਕੰਮਲ ਤੌਰ 'ਤੇ ਨੌਕਰੀ ਤੋਂ ਕੱਢ ਦਿੱਤਾ ਜਾਂਦਾ ਸੀ। ਉਸ ਨੂੰ ਹਰ ਤਰ੍ਹਾਂ ਦੀ ਸਹੂਲਤ ਤੋਂ ਵਾਂਝਿਆਂ ਕਰ ਦਿੱਤਾ ਜਾਂਦਾ ਸੀ।*

ਪੁੱਛਿਆ ਕਿ ਤੁਹਾਡੇ ਪਾਸ ਕਿਤਨੀਆਂ ਕਾਰਾਂ ਹਨ, ਸ. ਕਰਤਾਰ ਸਿੰਘ ਸਰਾਭਾ ਦਾ ਜਵਾਬ ਸੀ ਕਿ ਜਿਤਨੀਆਂ ਵੀ ਕਾਰਾਂ ਮੋਟਰਾਂ ਸ਼ਹਿਰ ਵਿਚ ਖੜੀਆਂ ਹਨ ਸਭ 'ਗ਼ਦਰ ਮਿਸ਼ਨ' ਸਮੇਂ ਸਾਡੀਆਂ ਹੋਣਗੀਆਂ। ਸਭ ਫੌਜਾਂ ਸਾਡੇ ਨਾਲ ਹਨ ਤੁਸੀਂ ਕੋਈ ਹਥਿਆਰ ਨਾਲ ਨਾ ਲੈ ਕੇ ਆਉਣਾ ਉਹ ਸਾਰੇ ਤੁਹਾਨੂੰ ਉੱਥੋਂ ਹੀ ਮਿਲਣਗੇ। ਭਾਈ ਰਣਧੀਰ ਸਿੰਘ ਜੀ ਨੇ ਸਫਾਜੰਗ, ਚੱਕਰ ਤੇ ਕਿਰਪਾਨ ਜਿਹੜੀ ਉਹ ਹਰ ਸਮੇਂ ਸਜਾਉਂਦੇ ਹਨ ਉਸੇ ਤਰ੍ਹਾਂ ਹੀ ਰੱਖਣਗੇ ਬਾਰੇ ਸ. ਕਰਤਾਰ ਸਿੰਘ ਸਰਾਭਾ ਨੂੰ ਦੱਸ ਦਿੱਤਾ ਅਤੇ ਇਨ੍ਹਾਂ ਤੋਂ ਇਲਾਵਾ ਜੋ ਵੀ ਉਹ ਦੇਣਗੇ ਉਨ੍ਹਾਂ ਨੂੰ ਪ੍ਰਵਾਨ ਹੋਵੇਗਾ। ਸ. ਕਰਤਾਰ ਸਿੰਘ ਨੇ ਵਿਚਾਰ ਵਟਾਂਦਰਾ ਕਰਦਿਆਂ ਕਿਹਾ ਕਿ ਕਾਲੀ ਪੱਗ ਚਾਨਣੀ ਰਾਤ ਵਿਚ ਜ਼ਿਆਦਾ ਚਮਕਦੀ ਹੈ ਜਿਸ ਕਾਰਨ ਗੋਲੀ ਦਾ ਨਿਸ਼ਾਨਾ ਬੜੀ ਅਸਾਨੀ ਨਾਲ ਲੱਗ ਜਾਂਦਾ ਹੈ ਇਸ ਲਈ ਉਨ੍ਹਾਂ ਨੇ ਕਾਲੀ ਪੱਗ ਦੀ ਥਾਂ ਕੋਈ ਹੋਰ ਰੰਗ ਦੀ ਪੱਗ ਬੰਨ੍ਹਣ ਦੀ ਸਲਾਹ ਦਿੱਤੀ ਤਾਂ ਭਾਈ ਰਣਧੀਰ ਸਿੰਘ ਜੀ ਨੇ ਜਵਾਬ ਦੇ ਦਿੱਤਾ ਕਿ ਸਾਡੀਆਂ ਦਸਤਾਰਾਂ ਤੇ ਸ਼ਸਤਰ ਇਸ ਤਰ੍ਹਾਂ ਹੀ ਰਹਿਣਗੇ ਉਹ ਉਤਾਰੇ ਨਹੀਂ ਜਾ ਸਕਦੇ। ਇਨ੍ਹਾਂ ਵਿਚਾਰਾਂ ਨਾਲ ਦੋਵੇ ਸੂਰਬੀਰ ਇਕ ਦੂਜੇ ਤੋਂ ਵੱਖ ਹੋ ਕੇ ਆਪਣੇ ਮਿਸ਼ਨ ਦੀ ਤਿਆਰੀ ਲਈ ਚੱਲ ਪਏ। ਭਾਈ ਰਣਧੀਰ ਸਿੰਘ ਜੀ ਆਪਣੇ ਜਥੇ ਨਾਲ ਛੋਟੀ ਢੰਡਾਰੀ ਵੱਲ ਨੂੰ ਰਵਾਨਾ ਹੋ ਪਏ। ਇਸ ਸਮੇਂ ਇਨ੍ਹਾਂ ਨਾਲ ਬਾਬਾ ਹਰਭਜਨ ਸਿੰਘ ਜੀ ਸ਼ਾਮਲ ਸਨ।

ਢੰਡਾਰੀ ਵਿਖੇ ਪਹੁੰਚ ਕੇ ਭਾਈ ਰਣਧੀਰ ਸਿੰਘ ਜੀ ਨੇ ਸ੍ਰੀ ਅਖੰਡਪਾਠ ਸਾਹਿਬ ਅਰੰਭ ਕਰ ਦਿੱਤਾ। ੧੭ ਫਰਵਰੀ, ੧੯੧੫ ਈ: ਨੂੰ ਭੋਗ ਪਾਏ ਗਏ। ਭੋਗ ਤੋਂ ਬਾਅਦ ਭਾਈ ਰਣਧੀਰ ਸਿੰਘ ਜੀ ਨੇ ਬੰਦ ਕਮਰੇ ਵਿਚ ਆਪਣੇ ਜਥੇ ਨਾਲ ਮੀਟਿੰਗ ਕੀਤੀ। ਇਸ ਸਮੇਂ ਭਾਈ ਰਣਧੀਰ ਸਿੰਘ ਜੀ ਨੇ ੧੯ ਤਾਰੀਖ਼ ਨੂੰ ਫਿਰੋਜ਼ਪੁਰ ਜਾ ਕੇ ਫੌਜੀਆਂ 'ਤੇ ਦੇਸ਼ ਭਗਤਾਂ ਨਾਲ ਮਿਲ ਕੇ 'ਗ਼ਦਰ ਮਿਸ਼ਨ' ਕਰਨ ਦਾ ਸਵਾਲ ਸੰਗਤਾਂ ਅੱਗੇ ਪੇਸ਼ ਕੀਤਾ। ਭਾਈ ਸੁਰਜਨ ਸਿੰਘ ਨੇ ਇਸ ਦੀ ਵਿਰੋਧਤਾ ਕਰਦਿਆਂ ਕਿਹਾ ਕਿ ਖਾਲਸੇ ਨੂੰ ਰਾਜ ਕਾਜ ਨਾਲ ਕੀ ਕੰਮ ਹੈ, ਸਾਨੂੰ ਉੱਥੇ ਨਹੀਂ ਜਾਣਾ ਚਾਹੀਦਾ। ਭਾਈ ਰਣਧੀਰ ਸਿੰਘ ਜੀ ਨੇ ਖਾਸ ਅੰਦਾਜ਼ ਵਿਚ ਕਹਿਣਾ ਸ਼ੁਰੂ ਕੀਤਾ ਕਿ ਸਾਨੂੰ ਰਾਜ ਕਾਜ ਦੀ ਕੋਈ ਇੱਛਾ ਨਹੀਂ, ਪਰ ਅੰਗਰੇਜ਼ਾਂ ਨੇ ਸਾਡੇ ਗੁਰਦੁਆਰਾ ਸਾਹਿਬ ਦੀ ਕੰਧ ਢਾਹੀ ਹੈ ਅਤੇ ਇਹ ਕੰਮ ਦੇਸ਼ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਅਜ਼ਾਦ ਕਰਵਾਉਣ ਦਾ ਹੈ। ਇਸ ਲਈ ਸਾਨੂੰ ਉੱਥੇ ਪਹੁੰਚ ਕੇ ਅੰਗਰੇਜ਼ ਸਰਕਾਰ ਵਿਰੁੱਧ ਜੰਗ ਕਰਨੀ ਹੀ ਚਾਹੀਦੀ ਹੈ। ਭਾਈ ਸਾਹਿਬ ਦੀ ਜੋਸ਼ੀਲੀ ਤਕਰੀਰ ਤੋਂ ਬਾਅਦ ਫਿਰੋਜ਼ਪੁਰ ਛਾਉਣੀ ਜਾਣ ਦਾ ਮਤਾ ਪਾਸ ਹੋ ਗਿਆ। ਸਾਰਿਆਂ ਨੂੰ ਹਦਾਇਤ ਦੇ ਦਿੱਤੀ ਗਈ ਮਿਸ਼ਨ ਵਿਚ ਭਾਗ ਲੈਣ ਦੇ ਚਾਹਵਾਨ ਨਾਰੰਗਵਾਲ ਭਾਈ ਰਣਧੀਰ ਸਿੰਘ ਦੇ ਘਰ ਪਹੁੰਚ ਜਾਣ।

ਢੰਡਾਰੀ ਵਿਖੇ ਹੋਏ ਫੈਸਲੇ ਅਨੁਸਾਰ ੧੯ ਫਰਵਰੀ ਨੂੰ ਸਵੇਰੇ ਹੀ ਸੂਰਬੀਰ ਯੋਧੇ ਭਾਈ ਰਣਧੀਰ ਸਿੰਘ ਜੀ ਦੇ ਘਰ ਪਹੁੰਚਣੇ ਸ਼ੁਰੂ ਹੋ ਗਏ। ਬਾਬਾ ਹਰਭਜਨ ਸਿੰਘ ਜੀ

ਵੀ ਭਾਈ ਸਾਹਿਬ ਦੇ ਘਰ ਤਿਅਰ-ਬਰ-ਤਿਆਰ ਸਨ। ਸਾਰਿਆਂ ਨੇ ਚੱਲਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਤਮਸਤਕ ਹੋ ਕੇ ਆਪਣੇ 'ਮਿਸ਼ਨ' 'ਤੇ ਜਾਣ ਤੋਂ ਪਹਿਲਾਂ ਅਰਦਾਸ ਕੀਤੀ। ਸ. ਕਰਤਾਰ ਸਿੰਘ ਸਰਾਭਾ ਨੇ ਉੱਥੇ ਪਹੁੰਚ ਕੇ ਸਾਰਿਆਂ ਨੂੰ ਇੱਕ-ਇੱਕ ਗਜ਼ ਖਾਕੀ ਕੱਪੜਾ ਦਿੱਤਾ ਤਾਂ ਕਿ ਜੇਕਰ ਚਾਨਣੀ ਰਾਤ ਵਿਚ ਉਨ੍ਹਾਂ ਦੀਆਂ ਦਸਤਾਰਾਂ ਚਮਕਣ ਤਾਂ ਉਹ ਇਸ ਨੂੰ ਆਪਣੀ ਦਸਤਾਰ ਦੇ ਉੱਪਰ ਦੀ ਬੰਨ੍ਹ ਲੈਣ। ਦੁਪਹਿਰ ਤੋਂ ਬਾਅਦ ਸਾਰਾ ਜਥਾ ਮੁੱਲਾਂਪੁਰ ਰੇਲਵੇ ਸਟੇਸ਼ਨ ਵੱਲ ਰਵਾਨਾ ਹੋ ਗਿਆ। ਭਾਈ ਉੱਤਮ ਸਿੰਘ, ਭਾਈ ਈਸ਼ਰ ਸਿੰਘ ਤੇ ਭਾਈ ਰੰਗਾ ਸਿੰਘ ਇਨ੍ਹਾਂ ਨੂੰ ਰਸਤੇ ਵਿਚ ਮਿਲ ਗਏ। ਰੇਲਵੇ ਸਟੇਸ਼ਨ 'ਤੇ ਇਨ੍ਹਾਂ ਨੂੰ ਅੰਗਰੇਜ਼ ਸਰਕਾਰ ਦਾ ਪਿੱਠੂ ਜੈਲਦਾਰ ਕਿਸ਼ਨ ਸਿੰਘ* ਮਿਲ ਗਿਆ। ਇਹ ਭਾਈ ਰਣਧੀਰ ਸਿੰਘ ਜੀ ਨੂੰ ਚੰਗੀ ਤਰ੍ਹਾਂ ਪਹਿਚਾਣਦਾ ਸੀ। ਬਾਬਾ ਹਰਭਜਨ ਸਿੰਘ ਜੀ ਸਾਰੇ ਜਥੇ ਸਮੇਤ ਗੱਡੀ ਚੜ੍ਹ ਕੇ ਫਿਰੋਜ਼ਪੁਰ ਛਾਉਣੀ ਵੱਲ ਰਵਾਨਾ ਹੋ ਗਏ। ਇਸ ਸਾਰਾ ਜਥਾ ਰਸਤੇ ਵਿਚ 'ਗ਼ਦਰ ਦੀਆਂ ਗੂੰਜਾਂ' ਦੀਆਂ ਨਜ਼ਮਾਂ ਪੜ੍ਹਦਾ ਹੋਇਆ ਜਾ ਰਿਹਾ ਸੀ। ਰਸਤੇ ਵਿਚ ਮੋਗਾ, ਜਗਰਾਵਾਂ ਆਦਿ ਸਟੇਸ਼ਨਾਂ 'ਤੇ ਹੋਰ ਸਿੰਘ ਰਲਦੇ ਗਏ। ਫਿਰੋਜ਼ਪੁਰ ਪਹੁੰਚਣ ਤਕ ਇਸ ਜਥੇ ਦੇ ਮੈਂਬਰਾਂ ਦੀ ਗਿਣਤੀ ੪੦-੫੦ ਦੇ ਲੱਗਭਗ ਹੋ ਗਈ। ਜਦੋਂ ਇਹ ਜਥਾ ਫਿਰੋਜ਼ਪੁਰ ਛਾਉਣੀ ਦੇ ਰੇਲਵੇ ਸਟੇਸ਼ਨ 'ਤੇ ਪਹੁੰਚਿਆਂ ਤਾ ਅੱਗੇ ਉਨ੍ਹਾਂ ਦੇ ਸਵਾਗਤ ਲਈ ਸ. ਕਰਤਾਰ ਸਿੰਘ ਸਰਾਭਾ ਖੜ੍ਹਾ ਸੀ। ਸ. ਕਰਤਾਰ ਸਿੰਘ ਸਰਾਭਾ ਉਨ੍ਹਾਂ ਦੀ ਅਗਵਾਈ ਕਰਕੇ ਅੰਗਰੇਜ਼ਾਂ ਦੀਆਂ ਬੈਠਕਾਂ ਪਾਸ ਦੀ ਮੈਦਾਨ ਵਿਚ ਲੈ ਗਿਆ। ਇਹ ਥਾਂ ਰੇਤਲੀ ਅਤੇ ਝਾੜੀਆਂ ਵਾਲੀ ਸੀ। ਸ. ਕਰਤਾਰ ਸਿੰਘ ਸਰਾਭਾ ਇਨ੍ਹਾਂ ਸਾਰਿਆਂ ਨੂੰ ਉੱਥੇ ਬੈਠਾ ਕੇ ਆਪ ਕਿਲ੍ਹੇ ਦੇ ਅੰਦਰ ਚਲਾ ਗਿਆ। ਇਸ ਥਾਂ 'ਤੇ ਅਲੱਗ-ਅਲੱਗ ਜਗ੍ਹਾਂ ਤੋਂ ਆਏ ਕੋਈ ੧੦੦-੧੫੦ ਦੇ ਲੱਗਭਗ ਆਦਮੀ ਇਕੱਠੇ ਹੋ ਚੁੱਕੇ ਸਨ। ਸ. ਕਰਤਾਰ ਸਿੰਘ ਸਰਾਭਾ ਨੂੰ ਕਿਲ੍ਹੇ ਅੰਦਰ ਜ਼ਿਆਦਾ ਸਮਾਂ ਲੱਗਣ ਕਾਰਨ ਦੇਸ਼-ਭਗਤ ਬੇਸਬਰੇ ਹੋ ਰਹੇ ਸਨ ਅਤੇ ਇਕ ਦੂਜੇ ਨੂੰ ਕਹਿ ਰਹੇ ਸਨ ਕਿ ਬਾਰਾਂ ਵੱਜ ਚੁੱਕੇ ਹਨ ਕਿਲ੍ਹੇ 'ਤੇ ਹਮਲਾ ਕਰ ਦੇਈਏ। ਪਰ ਜਦੋਂ ਕਾਫੀ ਦੇਰ ਬਾਅਦ ਸ. ਕਰਤਾਰ ਸਿੰਘ ਸਰਾਭਾ ਛਾਉਣੀ 'ਚੋਂ ਬਾਹਰ ਆਇਆ ਤੇ ਦੱਸਿਆ ਕਿ ਜਿਨ੍ਹਾਂ ਫੌਜੀਆਂ ਨੇ ਸਾਨੂੰ ਹਥਿਆਰ ਦੇਣੇ ਸਨ ਉਹ ਤਾਂ ਕਈ ਦਿਨ ਪਹਿਲਾਂ ਹੀ ਕੱਢ ਕੇ ਕਿਸੇ ਅਣਦੱਸੀ ਥਾਂ 'ਤੇ ਭੇਜ ਦਿੱਤੇ ਗਏ ਹਨ। ਹੁਣ ਸਾਡਾ ਇੱਥੇ ਹਥਿਆਰਾਂ ਤੋਂ ਬਿਨਾਂ ਠਹਿਰਣਾ ਠੀਕ ਨਹੀਂ ਹੈ। ਇਸ ਲਈ ਜਿਸ ਕਿਸੇ ਨੂੰ ਜਿਸ ਪਾਸੇ ਰਾਹ ਮਿਲਦਾ ਹੈ ਚਲਾ ਜਾਏ। ਇਸ ਆਦੇਸ਼ ਤੋਂ ਬਾਅਦ ਸਾਰੇ ਦੇਸ਼-ਭਗਤ ਇਧਰ-ਉਧਰ ਖਿੰਡ-ਪੁੰਡ ਗਏ।

ਬਾਬਾ ਹਰਭਜਨ ਸਿੰਘ ਨੇ ਰਹਿੰਦੀ ਰਾਤ ਇਕ ਛੱਪਰ ਵਿਚ ਕੱਟੀ। ਅਗਲੀ

**ਇਸੇ ਜੈਲਦਾਰ ਕਿਸ਼ਨ ਸਿੰਘ ਦੀ ਗਵਾਹੀ 'ਤੇ ਬਾਅਦ ਵਿਚ ਗਦਰੀਆਂ ਨੂੰ ਸਖ਼ਤ ਸਜ਼ਾਵਾਂ ਹੋਈਆਂ ਸਨ।*

ਸਵੇਰ ਉਹ ਉੱਥੋਂ ਨਿਕਲ ਕੇ ਛੋਟੇ ਜਿਹੇ ਰੇਲਵੇ ਸਟੇਸ਼ਨ ਤੋਂ ਗੱਡੀ ਵਿਚ ਸਵਾਰ ਹੋ ਕੇ ਮੁੱਲਾਂਪੁਰ ਪਹੁੰਚ ਗਏ। ਇੱਥੋਂ ਇਹ ਆਪਣੇ-ਆਪਣੇ ਘਰ ਚਲੇ ਗਏ। ਕਈ ਮਹੀਨਿਆਂ ਬਾਅਦ ਪੁਲਿਸ ਨੇ ਭਗਤ ਸਿੰਘ ਬਲੋਵਾਲ ਵਾਇਦਾ ਮੁਆਫ਼ ਦੀ ਇਤਲਾਹ 'ਤੇ ੨੧ ਜੂਨ ਨੂੰ ਗੁਜਰਵਾਲ, ਫਲੇਵਾਲ, ਨਾਰੰਗਵਾਲ ਅਤੇ ਚਮਿੰਡਾ ਆਦਿ ਪਿੰਡਾਂ ਵਿਚ ਛਾਪੇ ਮਾਰ ਕੇ ਬਹੁਤ ਸਾਰੇ ਦੇਸ਼-ਭਗਤਾਂ ਨੂੰ ਹਿਰਾਸਤ ਵਿਚ ਲੈ ਲਿਆ। ਇਨ੍ਹਾਂ ਵਿਚ ਬਾਬਾ ਹਰਭਜਨ ਸਿੰਘ ਵੀ ਸ਼ਾਮਲ ਸੀ। ਜਦੋਂ ਇਨ੍ਹਾਂ ਨੂੰ ਲੁਧਿਆਣਾ ਲਿਆਂਦਾ ਗਿਆ ਤਾਂ ਬਾਬਾ ਹਰਭਜਨ ਸਿੰਘ ਅਤੇ ਸ. ਸੁਰਜਨ ਸਿੰਘ ਪੁਲਿਸ ਹਿਰਾਸਤ 'ਚੋਂ ਅੱਖ ਬਚਾ ਕੇ ਭੱਜ ਨਿਕਲੇ। ਇਹ ਦੋਵੇਂ ਪੰਜ ਮਹੀਨੇ ਹੁਸ਼ਿਆਰਪੁਰ, ਅਨੰਦਪੁਰ ਸਾਹਿਬ, ਲੁਧਿਆਣਾ, ਪਟਿਆਲਾ, ਨਾਭਾ ਆਦਿ ਇਲਾਕਿਆਂ ਵਿਚ ਭੇਸ ਬਦਲ ਕੇ ਫਿਰਦੇ ਰਹੇ। ਇਕ ਦਿਨ ਜਵੱਦੀ ਦੇ ਵਸਨੀਕ ਨੰਬਰਦਾਰ ਰਾਮ ਸਿੰਘ ਨੇ ਬਾਬਾ ਹਰਭਜਨ ਸਿੰਘ ਅਤੇ ਭਾਈ ਦਲੀਪ ਸਿੰਘ ਫਲਾਂਵਾਲ ਨੂੰ ਰਾਮਪੁਰਾ ਫੂਲ ਦੇ ਰੇਲਵੇ ਸਟੇਸ਼ਨ ਤੋਂ ਗ੍ਰਿਫ਼ਤਾਰ ਕਰਵਾ ਦਿੱਤਾ। ਇੱਥੋਂ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣਾ ਲਿਆਂਦਾ ਗਿਆ। ਦੋ ਦਿਨ ਦੀ ਪੁੱਛ-ਗਿੱਛ ਤੋਂ ਬਾਅਦ ਇਨ੍ਹਾਂ ਨੂੰ ਜੇਲ੍ਹ ਭੇਜ ਦਿੱਤਾ ਗਿਆ। ੨੮ ਅਕਤੂਬਰ, ੧੯੧੫ ਈ: ਨੂੰ ਇਨ੍ਹਾਂ ੪੦-੫੦ ਬੰਦਿਆਂ ਦਾ ਚਲਾਣ ਲਾਹੌਰ ਪੇਸ਼ ਕੀਤਾ ਗਿਆ। ਇੱਥੇ ਇਨ੍ਹਾਂ ਦਾ ੫ ਮਹੀਨੇ ਕੇਸ ਚੱਲਦਾ ਰਿਹਾ। ਅੰਤ ਵਿਚ ੬ ਦੇਸ਼-ਭਗਤਾਂ ਨੂੰ ਫਾਂਸੀ ਦੀ ਸਜ਼ਾ ਅਤੇ ਲੱਗਭਗ ੫੦ ਨੂੰ ਕਾਲੇ ਪਾਣੀ ਦੀ ਸਜ਼ਾ ਦਿੱਤੀ ਗਈ। ਬਾਬਾ ਹਰਭਜਨ ਸਿੰਘ ਜੀ ਨੂੰ ਵੀ ਕਾਲੇ ਪਾਣੀ ਅਤੇ ਜਾਇਦਾਦਾਂ ਜ਼ਬਤੀ ਦੀ ਸਜ਼ਾ ਦਿੱਤੀ ਗਈ। ਇਹ ਸਜ਼ਾ ਬਾਅਦ ਵਿਚ ਟੁੱਟ ਕੇ ਤਿੰਨ ਸਾਲ ਦੀ ਰਹਿ ਗਈ। ਬਾਬਾ ਹਰਭਜਨ ਸਿੰਘ ਜੀ ਇਹ ਸਜ਼ਾ ਭੁਗਤ ਕੇ ਪਿੰਡ ਦੀ ਹੱਦਬੰਦੀ ਚੋਂ ਬਾਹਰ ਨਾ ਜਾਣ ਦੀ ਸ਼ਰਤ 'ਤੇ ੨ ਜਮਾਨਤਾਂ 'ਤੇ ਰਿਹਾ ਹੋਏ। ਜੇਲ੍ਹ ਤੋਂ ਬਾਹਰ ਆ ਕੇ ੨ ਸਾਲ ਪਿੰਡ ਵਿਚ ਹੀ ਬੰਦ ਰਹਿਣ ਤੋਂ ਬਾਅਦ ਆਪ ਲਾਹੌਰ ਆ ਕੇ ਸ. ਸਰਦੂਲ ਸਿੰਘ ਕਵੀਸ਼ਰ ਦੇ ਪਾਸ ਛਾਪੇਖਾਨੇ ਪੀਪਲਜ਼ ਪ੍ਰੈੱਸ ਵਿਚ ਕੰਪੋਜ਼ਿੰਗ ਦਾ ਕੰਮ ਸਿੱਖ ਕੇ ੧੯੨੦ ਈ: ਤਕ ਲਾਹੌਰ, ਸ੍ਰੀ ਅੰਮ੍ਰਿਤਸਰ, ਲੁਧਿਆਣਾ ਆਦਿ ਪ੍ਰੈੱਸਾਂ ਵਿਚ ਕੰਮ ਕਰਦੇ ਰਹੇ। ਸੰਨ ੧੯੩੫ ਈ: ਵਿਚ ਇਨ੍ਹਾਂ ਨੇ ਆਪਣਾ 'ਗਿਆਨੀ ਪ੍ਰੈੱਸ' ਲਾ ਲਿਆ। ਸੰਨ ੧੯੪੯ ਈ: ਵਿਚ ਇਨ੍ਹਾਂ ਨੇ ਪਿੰਡ ਵਿਚ ਹੀ ਲੋਕਾਂ ਤੋਂ ਚੰਦਾ ਇਕੱਠਾ ਕਰ ਕੇ ਬੱਚਿਆਂ ਦੀ ਪੜਾਈ ਲਈ ਇਕ ਸਕੂਲ ਬਣਵਾਇਆ। ਪਿੰਡ ਵਿਚ ਕੁਝ ਸਮਾਂ ਸਰਪੰਚੀ ਵੀ ਕੀਤੀ। ਆਪਣੇ ਅੰਤ ਸਮੇਂ ਤਕ ਇਹ ਆਪਣੇ ਹੀ 'ਪੰਜਾਬ ਗਿਆਨੀ ਪ੍ਰੈੱਸ' ਭਦੌੜ ਹਾਊਸ ਲੁਧਿਆਣਾ ਵਿਚ ਰਹਿੰਦੇ ਰਹੇ। ਸ੍ਰੀ ਅੰਮ੍ਰਿਤਸਰ ਵਿਚ ਵੀ ਇਨ੍ਹਾਂ ਦਾ ਪੁੱਤਰ ਸ. ਸੰਤੋਖ ਸਿੰਘ ਆਪਣੇ ਘਰ ਵਿਚ ਰਹਿੰਦਾ ਹੋਇਆ, ਇੱਥੇ ਹੀ ਪ੍ਰੈੱਸ ਦਾ ਕੰਮ ਕਰਦਾ ਸੀ। ਇਨ੍ਹਾਂ ਦਾ ਛੋਟਾ ਲੜਕਾ ਸ. ਅਜੀਤ ਸਿੰਘ ਲੁਧਿਆਣਾ ਵਿਖੇ ਪ੍ਰੈੱਸ ਦਾ ਕੰਮ ਕਰਦਾ ਰਿਹਾ ਹੈ।

■

# ਨੌਜਵਾਨ ਪੀੜ੍ਹੀ ਵਿਚ ਨਸ਼ਿਆਂ ਤੇ ਸਮਾਜਿਕ ਬੁਰਾਈਆਂ ਦੀ ਲਤ ਨੂੰ ਕਿਵੇਂ ਰੋਕਿਆ ਜਾਵੇ!

*-ਡਾ. ਰਘਬੀਰ ਸਿੰਘ**

ਕਿਸੇ ਕੌਮ ਦੀ ਖੁਸ਼ਹਾਲੀ ਸੁੰਦਰ ਸੜਕਾਂ, ਖ਼ੂਬਸੂਰਤ ਬਿਲਡਿੰਗਾਂ ਜਾਂ ਫੈਸ਼ਨੇਬਲ ਚਿਹਰਿਆਂ ਨੂੰ ਦੇਖ ਕੇ ਨਹੀਂ ਨਾਪੀ ਜਾਂਦੀ, ਸਗੋਂ ਨੌਜਵਾਨ ਪੀੜ੍ਹੀ ਦੀ ਨੈਤਿਕਤਾ, ਸੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ, ਰਹਿਤ-ਬਹਿਤ, ਮਰਯਾਦਾ ਅਤੇ ਉਸਾਰੂ ਸੋਚ ਦੀ ਤੱਕੜੀ ਵਿਚ ਹੀ ਤੋਲੀ ਜਾਂਦੀ ਹੈ। ਇਸ ਕਸਵੱਟੀ ’ਤੇ ਜੇਕਰ ਅਜੋਕੀ ਧਰਤੀ ਉੱਪਰ ਵਾਪਰ ਰਹੇ ਮਨੁੱਖੀ ਵਤੀਰਿਆਂ ਨੂੰ ਪਰਖਿਆ ਜਾਵੇ ਤਾਂ ਸਚਿਆਰੇ ਲੋਕਾਂ ਦੇ ਮਨਾ ਉੱਪਰ ਉਦਾਸੀਨਤਾ ਦੇ ਬੱਦਲ ਛਾਅ ਸਕਦੇ ਹਨ। ਬਲਾਤਕਾਰਾਂ, ਕਾਮੁਕ ਅਯਾਸ਼ੀ, ਨਸ਼ਿਆਂ ਦੀ ਤਸਕਰੀ, ਗੈਂਗਾਂ ਦੀ ਚੜ੍ਹਤ, ਅਨੈਤਿਕਤਾ ਤੇ ਸਮਾਜਿਕ ਬੁਰਾਈਆਂ ਦੀ ਹਨ੍ਹੇਰੀ ਨੇ ਇਸ ਪਵਿੱਤਰ ਧਰਤੀ ਨੂੰ ਇੱਕ ਵਾਰ ਤਾਂ ਜੜ੍ਹੋਂ ਹੀ ਹਿਲਾ ਕੇ ਰੱਖ ਦਿੱਤਾ ਹੋਇਆ ਹੈ। ਦਿਲਗੀਰੀ, ਨਿਰਾਸਤਾ ਅਤੇ ਮਨੋਰੋਗਾਂ ਵਰਗੀਆਂ ਘਾਤਕ ਬੀਮਾਰੀਆਂ ਦੇ ਆਲਮ ਨੂੰ ਭੋਗ ਰਹੀ ਨੌਜਵਾਨ ਪੀੜ੍ਹੀ ਦੀ ਤਰਸਯੋਗ ਹਾਲਤ ਕਰਕੇ ਕੁਝ ਵਿਰਲੇ ਹੀ ਕਰਮਾਂ ਵਾਲੇ ਘਰ ਬਚ ਗਏ ਹੋਣਗੇ ਜਿੱਥੇ ਪਰਵਾਰਿਕ ਲੋਕੀਂ ਹੱਸਦੇ-ਖੇਡਦੇ ਨਜ਼ਰ ਆਉਂਦੇ ਹਨ। ਸ਼ਰਾਬ, ਅਫੀਮ, ਭੁੱਕੀ, ਭੰਗ, ਕੁਕੇਨ, ਹੈਰੋਇਨ, ਸਮੈਕ, ਕਰੈਕ, ਨਸ਼ਾਆਵਰ ਗੋਲੀਆਂ ਤੇ ਹੋਰ ਮਾਰੂ ਨਸ਼ਿਆਂ ਦੀ ਦਲ-ਦਲ ਵਿਚ ਖੁੱਭੀ ਹੋਈ ਨੌਜਵਾਨ ਪੀੜ੍ਹੀ ਮਾਣਮੱਤੇ ਜੀਵਨ ਨੂੰ ਭੰਗ ਦੇ ਭਾੜੇ ਹੀ ਬਰਬਾਦ ਕਰ ਰਹੀ ਹੈ। ਜਾਇਜ਼ ਤੇ ਨਾਜਾਇਜ਼ ਨਸ਼ੇ ਧੜਾ-ਧੜ ਵੇਚੇ ਤੇ ਖਰੀਦੇ ਜਾ ਰਹੇ ਹਨ। ਲੋਕੀਂ ਮਰ ਰਹੇ ਹਨ। ਨਸ਼ਿਆਂ ਵਿਰੁੱਧ ਕਾਗਜ਼ੀ ਭਾਸ਼ਨ ਦਿੱਤੇ ਜਾ ਰਹੇ ਹਨ ਅਤੇ ਨਸ਼ਿਆਂ ਦੀ ਰੋਕਥਾਮ ਲਈ ਬੇਤੁਕੀਆਂ ਦਲੀਲਾਂ ਦਿੱਤੀਆਂ ਜਾ ਰਹੀਆਂ ਹਨ। ਪਰ ਨਸ਼ਿਆਂ ਦੇ ਦਰਿਆਵਾਂ ਵਿਚ ਦਿਨ-ਬ-ਦਿਨ ਨੌਜਵਾਨ ਰੁੜ੍ਹਦੇ ਹੀ ਜਾ ਰਹੇ ਹਨ। ਘਾਤਕ ਤੇ ਕੁਲੱਛਣ ਬੀਮਾਰੀਆਂ ਦੀ ਭਰਮਾਰ ਸਿਖਰਾਂ ’ਤੇ ਹੈ। ਕੈਂਸਰ, ਏਡਜ਼ ਤੇ ਨਸ਼ਿਆਂ ਦੇ ਹੋਰ ਰੋਗਾਂ ਦੇ ਬੀਮਾਰਾਂ ਨਾਲ ਹਸਪਤਾਲ ਨੱਕੋ-ਨੱਕ ਭਰੇ ਪਏ ਹਨ। ਤਰਲਿਆਂ ਨਾਲ ਨੱਕ ਰਗੜ-ਰਗੜ ਕੇ ਪ੍ਰਾਪਤ ਕੀਤੀ ਔਲਾਦ ਮਾਪਿਆਂ ਲਈ ਖੌਅ ਦਾ ਵਿਸ਼ਾ ਬਣੀ ਜਾ ਰਹੀ ਹੈ। ਧਰਮ ਪੰਖੇਰੂ ਬਣ ਕੇ ਉਡ ਰਹੇ ਹਨ। ਸੱਭਿਆਚਾਰ, ਵਿਰਸੇ ਤੇ ਜੀਵਨ ਦੀਆਂ ਉੱਚ ਕਦਰਾਂ-ਕੀਮਤਾਂ ਦਾ ਉਜਾੜਾ ਹੋ ਰਿਹਾ ਹੈ। ਸ਼ਾਨਾਂਮੱਤੇ ਇਤਿਹਾਸ ਦਾ ਭੋਗ ਪੈ ਰਿਹਾ ਹੈ। ‘ਕੂੜੁ ਫਿਰੈ ਪਰਧਾਨੁ ਵੇ ਲਾਲੋ’ ਵਾਲਾ ਮਾਹੌਲ ਬਣ ਚੁੱਕਾ ਹੈ। ਸਰਕਾਰੀ ਅਤੇ ਗੈਰ ਸਰਕਾਰੀ ਸ਼ਰਾਬ ਅਤੇ ਹੋਰ ਡਰੱਗਾਂ ਨੇ ਪਿੰਡਾਂ ਤੇ ਸ਼ਹਿਰਾਂ ਦੀ ਨੁਹਾਰ ਨੂੰ ਤਹਿਸ-ਨਹਿਸ ਕਰਕੇ

** Canada. Ph. 001604-599, 1314*

ਰੱਖ ਦਿੱਤਾ ਹੈ। ਜਵਾਨੀ ਭੰਗ ਦੇ ਭਾੜੇ ਰੁਲ ਰਹੀ ਹੈ। ਹੁਣ ਤਾਂ ਗਰੀਬਾਂ ਦੀਆਂ ਕੁੱਲੀਆਂ 'ਚ ਲੱਗੀ ਨਸ਼ਿਆਂ ਦੀ ਅੱਗ ਅਮੀਰਾਂ ਦੇ ਮਹਿਲਾਂ ਦੇ ਵੀ ਬਹੁਤ ਨੇੜੇ ਪਹੁੰਚ ਚੁੱਕੀ ਹੈ। ਜੇ ਗਰੀਬਾਂ ਦਾ ਆਲ੍ਹਣਾ ਸੜ ਗਿਆ ਤਾਂ ਅਮੀਰਾਂ ਦੀਆਂ ਮਹਿਲ ਮਾੜੀਆਂ ਵੀ ਸੜ ਸਕਦੀਆਂ ਹਨ।

ਪਦਾਰਥਵਾਦ ਦੇ ਗ੍ਰਹਿਣ ਕਰਕੇ ਰੋਸ਼ਨੀ ਦੇਣ ਵਾਲੇ ਵਿੱਦਿਆ ਦੇ ਪਵਿੱਤਰ ਚਾਨਣ-ਮੁਨਾਰੇ ਵੀ ਹੁਣ ਲੁੱਟ-ਖਸੁੱਟ ਦੇ ਅੱਡੇ ਬਣਦੇ ਜਾ ਰਹੇ ਹਨ। ਮਨੁੱਖ ਮਾਇਆ ਦੇ ਲੋਭੀ ਬਣ ਗਏ ਹਨ ਜਾਂ ਫਿਰ ਉਹ ਵੀ ਥੱਕ ਟੁੱਟ ਕੇ ਨਿੰਮੋ-ਝੂਣੇ ਬਣੀ ਆਪਣੇ ਘਰੀਂ ਬੈਠ ਗਏ ਹਨ। ਧੀਆਂ ਦੀ ਅਜ਼ਮਤ ਲਈ ਮਰ-ਮਿਟਣ ਵਾਲੇ ਪੰਜਾਬ ਦੇ ਸੂਰਬੀਰ ਵਾਰਸ ਲੋਕੀਂ ਵੀ ਅੱਜ ਆਪਣੀਆਂ ਹੀ ਧੀਆਂ ਭੈਣਾਂ ਦੀ ਇੱਜ਼ਤ ਨੂੰ ਬਰਕਰਾਰ ਰੱਖਣ ਤੋਂ ਅਸਮਰੱਥ ਹੋ ਗਏ ਜਾਪਦੇ ਹਨ। ਅਣਖ ਦੀ ਖਾਤਰ ਮੁਗਲਾਂ ਨਾਲ ਜੂਝਣ ਵਾਲੀਆਂ ਮਾਂਵਾਂ ਦੀਆਂ ਅਜੋਕੇ ਯੁੱਗ ਦੀਆਂ ਮਾਡਰਨ ਸ਼ਾਪ ਧੀਆਂ ਵਿਆਹ-ਸ਼ਾਦੀਆਂ, ਹੋਟਲਾਂ ਤੇ ਮੋਟਲਾਂ ਦੀਆਂ ਸਟੇਜਾਂ ਤੇ ਅੱਧ-ਨੰਗੇ ਨਾਚਾਂ ਦਾ ਸ਼ਿੰਗਾਰ ਬਣ ਰਹੀਆਂ ਹਨ। ਰੰਨਾਂ-ਬੋਧੀਆਂ ਹੋ ਗਈਆਂ ਹਨ ਤੇ ਪੁਰਸ਼ ਸਈਆਦ ਬਣੇ ਬੈਠੇ ਹਨ। 'ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ'! ਦੁਚਿੱਤੀ ਵਿਚ ਅਧਿਆਤਮਵਾਦ ਨੂੰ ਤਿਲਾਂਜਲੀ ਦਿੱਤੀ ਜਾ ਰਹੀ ਹੈ। ਅਜੋਕੇ ਸਮੇਂ ਵਿਚ ਪਦਾਰਥਵਾਦ ਹੀ ਜੀਵਨ ਦਾ ਮੁੱਖ ਟੀਚਾ ਬਣ ਗਿਆ ਹੈ।

ਨਜ਼ਰ ਮਾਰੀਏ ਤਾਂ ਬਹੁਤੇ ਆਧੁਨਿਕ ਮਾਪੇ ਕੁਮਾਪੇ ਤੇ ਪੁੱਤ ਕਪੁੱਤ ਬਣ ਗਏ ਹਨ। ਗੁਰੂਆਂ ਪੀਰਾਂ ਦੀਆਂ ਬਾਤਾਂ ਸੁਣਾਉਣ ਵਾਲੀ ਕੌਮ ਦੀ ਮਾਂ ਸ਼ਾਇਦ ਗੁੰਮ ਹੋ ਗਈ ਹੈ ਤੇ ਕੌਮ ਦੀ ਨਾਨੀ ਮਾਂ ਵੀ ਸਿਸਕੀਆਂ ਲੈ ਰਹੀ ਲੱਗਦੀ ਹੈ। ਔਲਾਦ ਜਿੱਥੇ ਮਰਜ਼ੀ ਧੱਕੇ ਖਾਂਦੀ ਫਿਰੇ, ਧਨ ਕਮਾਉਣ ਤੋਂ ਬਿਨਾ ਮਾਪਿਆਂ ਦਾ ਕੋਈ ਹੋਰ ਉਦੇਸ਼ ਨਜ਼ਰ ਨਹੀਂ ਆਉਂਦਾ। ਦੂਸਰੇ ਪਾਸੇ ਨੌਜਵਾਨ ਪੀੜ੍ਹੀ ਨੂੰ ਚਮਕ-ਦਮਕ ਦੀ ਦੁਨੀਆ ਤੋਂ ਬਿਨਾ ਕੁਝ ਵੀ ਚੰਗਾ ਨਹੀਂ ਭਾਸਦਾ। ਉਹ ਹੱਕ-ਸੱਚ ਦੇ ਵਡਮੁੱਲੇ ਅਸੂਲਾਂ, ਨੈਤਿਕਤਾ, ਵਿਰਸੇ, ਧਰਮ, ਸੱਭਿਆਚਾਰਕ ਕਦਰਾਂ-ਕੀਮਤਾਂ ਅਤੇ ਦਿਆਨਤਦਾਰੀ ਨੂੰ ਘਸੀ ਪਿਟੀ ਵਿਚਾਰਧਾਰਾ ਵਜੋਂ ਗਰਦਾਨਦੇ ਹਨ। ਉਹ ਤਾਂ ਕਹਿੰਦੇ ਹਨ ਕਿ 'ਬਾਬਰ ਬਾ ਐਸ਼ ਕੋਸ਼ ਕਿ ਆਲਮ ਦੁਬਾਰਾ ਨੇਸਤ'। ਉਨ੍ਹਾਂ ਦੀ ਧਾਰਨਾ ਬਣ ਗਈ ਹੈ ਕਿ ਜੇਕਰ ਇਸ ਸੰਸਾਰ ਵਿਚ ਆਏ ਹੋ ਤਾਂ ਖੂਬ ਮੌਜ ਮੇਲਾ ਕਰੋ; ਐਸ਼ਾਂ ਕਰੋ; ਅੱਗਾ ਕਿਸੇ ਨਹੀਂ ਡਿੱਠਾ।

ਆਮ ਤੌਰ 'ਤੇ ਸਾਡੀ ਸਤਿਕਾਰਤ ਅਧਿਆਪਕ ਸ਼੍ਰੇਣੀ ਆਪਣੇ ਚਰਿੱਤਰ ਨੂੰ ਤਿਆਗ ਕੇ ਆਪਣਾ ਅਕਸ ਗਵਾ ਬੈਠੀ ਜਾਪਦੀ ਹੈ। ਭੱਦਰਪੁਰਸ਼ ਲੀਡਰ ਜਿਨ੍ਹਾਂ ਨੇ ਲੋਕਾਂ ਦੀ ਅਗਵਾਈ ਕਰਨੀ ਸੀ ਉਹ ਖੁਦ ਕੁਰਾਹੇ ਪੈ ਕੇ ਹਫਰਾ-ਤਫਰੀ ਦੇ ਆਲਮ ਵਿਚ ਡੁੱਬ ਗਏ ਹਨ। ਕੀ ਕੀਤਾ ਜਾਵੇ, ਤੀਖਣ ਬੁੱਧੀ ਵਾਲੇ ਮਲਾਹਾਂ ਤੋਂ ਬਿਨਾ ਸਾਰੇ ਆਲਮ ਦੀਆਂ ਬੇੜੀਆਂ ਭੰਬਲਭੂਸੇ ਦੀ ਘੁੰਮਣਘੇਰੀ ਵਿਚ ਫਸੀਆਂ ਬੇਬਸ ਹੋਈਆਂ

ਜਾਪਦੀਆਂ ਹਨ।

ਸਵਾਲ ਉੱਠਦਾ ਹੈ ਕਿ ਹੁਣ ਕੀ ਕੀਤਾ ਜਾਵੇ? ਸਾਡੇ ਸਾਰਿਆਂ ਲਈ 'ਘਰ ਵਾਪਸੀ' ਦੀ ਲੋੜ ਹੈ। ਤਵਾਰੀਖ਼ ਗਵਾਹ ਹੈ ਕਿ ਮਨੁੱਖਤਾ ਦੀ ਖ਼ੁਸ਼ਹਾਲੀ ਲਈ ਸਿੱਖ ਯੋਧਿਆਂ ਨੇ ਡਟ ਕੇ ਕੁਰਬਾਨੀਆਂ ਦਿੱਤੀਆਂ ਪਰ ਪੰਜਾਬ ਵਰਗੀ ਧਰਤੀ ਤੋਂ ਤਾਂ ਸ਼ਹੀਦਾਂ ਦਾ ਹਾਲੀਂ ਖ਼ੂਨ ਵੀ ਨਹੀਂ ਸੀ ਸੁੱਕਿਆ ਕਿ ਸਿੱਖ ਨੌਜਵਾਨ ਪੀੜ੍ਹੀ ਨੂੰ ਸਭ ਕੁਝ ਵਿਸਰ ਗਿਆ ਜਾਪਦਾ ਹੈ। ਧੁਰੇ ਨਾਲੋਂ ਟੁੱਟੇ ਤਾਰੇ ਵਾਂਗ, ਕੌਮਾਂ ਦੇ ਬਹੁਤੇ ਵਾਰਸ ਆਪੋ-ਆਪਣੇ ਧਰਮ, ਤਵਾਰੀਖ਼, ਸੱਭਿਆਚਾਰ ਤੇ ਵਿਰਸੇ ਨੂੰ ਭੁੱਲ ਗਏ ਦਿਖਾਈ ਦੇ ਰਹੇ ਹਨ। ਇਹ ਸਪੱਸ਼ਟ ਹੈ ਕਿ ਕੌਮਾਂ ਨੂੰ ਜਿਊਂਦਿਆਂ ਰੱਖਣ ਲਈ ਸਵੈ-ਵਿਸ਼ਲੇਸ਼ਣ ਜ਼ਰੂਰ ਕਰਨਾ ਚਾਹੀਦਾ ਹੈ। ਸਵਾਰਥਵਾਦੀ ਹੋਣ ਦੀ ਥਾਂ, ਕੌਮੀ ਅਹਿਮੀਅਤ ਵੱਲ ਧਿਆਨ ਦੇਣ ਦੀ ਲੋੜ ਹੈ। ਮਾਪਿਆਂ ਨੂੰ ਵੀ ਆਪਣੀ ਔਲਾਦ ਸਬੰਧੀ ਸਾਵਧਾਨੀ ਵਰਤਣੀ ਚਾਹੀਦੀ ਹੈ। ਰੇਤ ਦੀਆਂ ਦੀਵਾਰਾਂ 'ਤੇ ਕਦੇ ਵੀ ਅਜ਼ੀਮ ਮਹਿਲ ਨਹੀਂ ਉੱਸਰਿਆ ਕਰਦੇ। ਬੇਅਸੂਲੇ ਅਨੁਯਾਈ ਆਪਣੇ ਆਪ ਨੂੰ ਧਾਰਮਿਕ ਫ਼ਲਸਫ਼ੇ ਦੇ ਸੱਚੇ-ਸੁੱਚੇ ਪੈਰੋਕਾਰ ਨਹੀਂ ਅਖਵਾ ਸਕਦੇ। ਪਦਾਰਥਾਂ ਦੀ ਲੋੜ ਜ਼ਰੂਰ ਹੈ ਪਰ ਅਸੀਂ ਪਦਾਰਥਕਤਾ ਦੇ ਗ਼ੁਲਾਮ ਨਹੀਂ ਬਣਨਾ। ਆਖਰਕਾਰ, ਪਦਾਰਥਕਤਾ ਨੂੰ ਅਧਿਆਤਮਿਕਤਾ ਦੇ ਕੁੰਡੇ ਥੱਲੇ ਹੀ ਚੱਲਣਾ ਪੈਣਾ ਹੈ।

ਅਜੋਕੀ ਤਰੱਕੀ ਦੇ ਨਾਮ ਥੱਲੇ ਪਦਾਰਥਵਾਦ ਦੀ ਹਵਸ ਨੇ ਵਿੱਦਿਆ ਨੂੰ ਸਿਰਫ ਕਿੱਤਾ ਤੇ ਪੈਸਾ ਮੁਖੀ ਹੀ ਬਣਾ ਲਿਆ ਹੈ। ਵਿੱਦਿਆ ਤੀਸਰਾ ਨੇਤਰ ਹੈ। ਉਸ ਨੂੰ ਮਨੁੱਖੀ ਸ਼ਖ਼ਸੀਅਤ ਦੀ ਸਰਬਪੱਖੀ ਤਰੱਕੀ ਲਈ ਵਰਤਣਾ ਚਾਹੀਦਾ ਹੈ। ਸਰਕਾਰਾਂ ਵੱਲੋਂ ਆਚਰਨ ਦੀ ਤਰੱਕੀ ਲਈ ਨਸ਼ਿਆਂ ਦੇ ਦਿਨ-ਬਦਿਨ ਵਧ ਰਹੇ ਹੜ੍ਹ ਨੂੰ ਕੰਟਰੋਲ ਕਰਨ ਵੱਲ ਕੋਈ ਧਿਆਨ ਦੇਣਾ ਚਾਹੀਦਾ ਹੈ। 'ਆਚਰਨ ਦੀ ਮੌਤ' ਸਾਨੂੰ ਕੱਖੋਂ ਹੌਲਿਆਂ ਕਰ ਦੇਵੇਗੀ। ਬਲਾਤਕਾਰੀ, ਦੁਰਾਚਾਰੀ, ਵੇਸਵਾਗਮਨੀ, ਚੋਰੀਆਂ, ਡਾਕਿਆਂ, ਕਤਲਾਂ, ਨਸ਼ੇਬਾਜ਼ੀ, ਭਰੂਣ ਹੱਤਿਆ ਅਤੇ ਹੋਰ ਸਮਾਜਿਕ ਬੁਰਾਈਆਂ ਸਬੰਧੀ ਜਾਗਰੂਕ ਕਰਨ ਲਈ ਜਿੱਥੇ ਨੌਜਵਾਨ ਪੀੜ੍ਹੀ ਨੂੰ ਵਿੱਦਿਅਤ ਕਰਨਾ ਚਾਹੀਦਾ ਹੈ, ਉੱਥੇ ਪੁਲਿਸ ਤੇ ਨਿਆਂ ਪ੍ਰਣਾਲੀ ਨੂੰ ਸਚਿਆਰੂ ਤੇ ਚੁਸਤ-ਦਰੁਸਤ ਕਰਨ ਦੀ ਵੀ ਲੋੜ ਹੋਵੇਗੀ। ਮਾਪਿਆਂ ਨੂੰ ਖ਼ੁਦ ਵਧੀਆ ਰੋਲ ਮਾਡਲ ਬਣਨਾ ਪਵੇਗਾ। ਭਾਵੇਂ ਅਜੋਕੀ ਨੌਜਵਾਨ ਪੀੜ੍ਹੀ ਮਾਪਿਆਂ ਦੇ ਹੱਥਾਂ ਵਿੱਚੋਂ ਰੇਤ ਵਾਂਗ ਕਿਰ ਰਹੀ ਹੈ ਪਰ ਐਸੀ ਪੀੜ੍ਹੀ ਦੀ ਜਾਗ੍ਰਿਤੀ ਵਾਸਤੇ ਮੀਡੀਆ ਰਾਹੀਂ, ਸੈਮੀਨਾਰਾਂ, ਵਰਕਸ਼ਾਪਾਂ, ਇੰਟਰਨੈੱਟ ਅਤੇ ਵਿੱਦਿਆ ਦੇ ਸਿਲੇਬਸਾਂ ਵਿਚ ਯੋਗ ਬਦਲੀ ਕਰ ਕੇ ਉਪਰਾਲੇ ਕਰਨੇ ਚਾਹੀਦੇ ਹਨ ਜਿਸ ਵਿਚ ਸਮਾਜਿਕ ਨੇਤਾਵਾਂ, ਧਾਰਮਿਕ ਆਗੂਆਂ, ਟੀਚਰਾਂ, ਪ੍ਰੀਚਰਾਂ ਤੇ ਸਿਆਸੀ ਲੀਡਰਾਂ ਦਾ ਯੋਗਦਾਨ ਵਡਮੁੱਲਾ ਸਾਬਤ ਹੋ ਸਕਦਾ ਹੈ।

ਇਕੱਲੀ ਪਦਾਰਥਵਾਦੀ ਦੌੜ ਸਾਨੂੰ ਕੁਰਾਹੇ ਪਾ ਸਕਦੀ ਹੈ। ਮਨੁੱਖਤਾ ਲਈ

ਸਮੱਸਿਆਵਾਂ ਖੜੀਆਂ ਕਰਨ ਦੀ ਬਜਾਏ ਸਮੱਸਿਆਵਾਂ ਨੂੰ ਸੁਲਝਾਉਣ ਵਾਸਤੇ ਨੌਜਵਾਨ ਪੀੜ੍ਹੀ ਨੂੰ ਆਪਣਾ ਰਚਨਾਤਮਕ ਯੋਗਦਾਨ ਪਾਉਣਾ ਚਾਹੀਦਾ ਹੈ। ਵੈਸੇ ਤਾਂ ਮੱਛੀ ਵੀ ਪੱਥਰ ਚੱਟ ਕੇ ਅਸਲੀਅਤ ਨੂੰ ਸਮਝ ਜਾਂਦੀ ਹੈ! ਸਚਿਆਰੂ ਕਿਰਿਆ ਕਰਨ ਲਈ ਸਾਨੂੰ ਰਲ-ਮਿਲ ਕੇ ਨੈਤਿਕਤਾ, ਅਨੁਸ਼ਾਸਨਕ ਨਿਯਮਾਂ, ਸਦਾਚਾਰਕ ਵਤੀਰੇ, ਸਿਧਾਂਤਾਂ ਦੀ ਨੇਮਬੱਧਤਾ,

ਨੇਕ-ਨੀਤੀ ਅਤੇ ਨੇਕ-ਚਲਨੀ ਦੇ ਅਨੁਯਾਈ ਬਣਨ ਦਾ ਸਬੂਤ ਦੇਣਾ ਪਵੇਗਾ। ਐਸਿਆਂ ਵਿਸ਼ਿਆਂ ਦੇ ਸਬੰਧ ਵਿਚ ਲੋਕ ਲਹਿਰਾਂ ਚਲਾਉਣ ਨਾਲ ਹੀ ਅਸੀਂ ਇਸ ਸੰਸਾਰ ਨੂੰ ਸਵਰਗੀ ਗਗਨ ਵਰਗਾ ਸਰੂਪ ਦੇ ਸਕਦੇ ਹਾਂ। ਨੌਜਵਾਨ ਪੀੜ੍ਹੀ ਮਨੁੱਖਤਾ ਦਾ ਉੱਜਲ ਭਵਿੱਖ ਹੈ। ਉਹ ਕੱਲ੍ਹ ਦੀ ਵਾਰਸ ਹੈ। ਆਸ ਕੀਤੀ ਜਾਂਦੀ ਹੈ ਕਿ ਉਹ ਹੋਣਹਾਰ ਤੇ ਸੱਤਵਾਦੀ ਨਾਗਰਿਕ ਬਣਨ ਵੱਲ ਯੋਗ ਕਦਮ ਚੁੱਕੇਗੀ ਅਤੇ ਸੰਸਾਰ ਭਰ ਵਿਚ ਸ਼ਾਂਤੀ ਤੇ ਸਰਬੱਤ ਦੇ ਭਲੇ ਦਾ ਪੈਗ਼ਾਮ ਦੇਵੇਗੀ। ■

---

## *...ਭਾਈ ਲੱਖੀ ਸ਼ਾਹ*

*(ਸਫਾ ੫੯ ਦਾ ਬਾਕੀ ਹਿੱਸਾ)*

ਸਹਾਇਤਾ ਨਾਲ ਚਾਂਦਨੀ ਚੌਂਕ ਦਿੱਲੀ ਤੋਂ ਉਠਾ ਕੇ ਗੱਡੇ ਵਿਚ ਸਜਾ ਕੇ, ਘਰ ਲਿਆ ਸਾਰੇ ਘਰ ਨੂੰ ਅੱਗ ਲਗਾ ਕੇ ਸਰੀਰ ਦਾ ਅਦਬ ਸਹਿਤ ਸਸਕਾਰ ਕੀਤਾ। ਦੂਜੇ ਦਿਨ ਅਸਥੀਆਂ ਚੁੱਕ ਕੇ ਗਾਗਰ ਵਿਚ ਪਾ ਕੇ ਆਪਣੇ ਘਰ ਵਿਚ ਹੀ ਦੱਬ ਦਿੱਤੀਆਂ। ਸਭ ਤੋਂ ਪਹਿਲਾਂ ਸਰਦਾਰ ਬਘੇਲ ਸਿੰਘ ਜੀ ਨੇ ੧੫ ਜਨਵਰੀ ੧੭੯੩ ਈ: ਨੂੰ ਗੁਰਦੁਆਰਾ ਰਕਾਬ ਗੰਜ ਦੀ ਸੇਵਾ ਕਰਵਾਈ। ਭਾਈ ਲੱਖੀ ਸ਼ਾਹ ਦੀ ਮਹਾਨ ਕੁਰਬਾਨੀ ਅਤੇ ਉਨ੍ਹਾਂ ਦੇ ਪਰਉਪਕਾਰਾਂ ਦੀ ਯਾਦ ਨੂੰ ਤਾਜ਼ਾ ਕਰਦਿਆਂ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਸੰਗਤਾਂ ਅਤੇ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲਿਆਂ ਦੇ ਸਹਿਯੋਗ ਨਾਲ ਭਾਈ ਲੱਖੀ ਸ਼ਾਹ ਵਣਜਾਰਾ ਹਾਲ ਦੀ ਉਸਾਰੀ ਕਰਵਾਈ, ਜਿੱਥੇ ਕਿ ਵਿਸ਼ੇਸ਼ ਪੰਥਕ ਸਮਾਗਮ ਕਰਵਾਏ ਜਾਂਦੇ ਹਨ।

ਇਤਿਹਾਸਕਾਰਾਂ ਦੇ ਕਥਨ ਅਨੁਸਾਰ- ਭਾਈ ਲੱਖੀ ਸ਼ਾਹ ਦਾ ਦਿੱਲੀ ਹਕੂਮਤ ਵਿਚ ਆਦਰ-ਮਾਣ ਸੀ। ਉਹ ਬਹੁਤ ਸਾਰੇ ਕੀਮਤੀ ਸਾਮਾਨ ਦੀ ਸਰਕਾਰ ਲਈ ਢੋਆ-ਢੁਆਈ ਕਰਦੇ ਰਹਿੰਦੇ ਸਨ। ਉਨ੍ਹਾਂ ਦੇ ਸਤਿਕਾਰ ਵਜੋਂ ਸਿੱਖ ਕੌਮ ਨੇ , ਦਿੱਲੀ ਤੋਂ ਇਲਾਵਾ ਹੋਰਨਾਂ ਪ੍ਰਾਂਤਾਂ ਵਿਚ ਗੁਰਦੁਆਰਾ ਸਾਹਿਬਾਨ, ਸੁਸਾਇਟੀਆਂ ਤੇ ਭਾਈ ਲੱਖੀ ਸ਼ਾਹ ਨਾਲ ਸੰਬੰਧਿਤ ਸਿੱਖ ਸੰਸਥਾਵਾਂ ਤੇ ਯਾਦਗਾਰਾਂ ਬਣਾਈਆਂ ਹੋਈਆਂ ਹਨ। ਇਸ ਧਰਮੀ ਸੂਰਬੀਰ ਨੇ ਜ਼ਿੰਦਗੀ ਦੇ ਅੰਤਲੇ ਸਵਾਸਾਂ ਤਕ, ਗੁਰੂ ਜੀ ਦੇ ਪਵਿੱਤਰ ਸਰੀਰ ਦੇ ਸਸਕਾਰ ਕਰਨ ਵਾਲੇ ਅਸਥਾਨ ਦੀ ਸੇਵਾ-ਸੰਭਾਲ ਕੀਤੀ। ਆਖਰ ਇਹ ਪੰਥ ਦੀ ਅਦੁੱਤੀ ਨਾਮਵਰ ਸ਼ਖ਼ਸੀਅਤ ਭਾਈ ਲੱਖੀ ਸ਼ਾਹ ਜੀ ਦਿੱਲੀ ਵਿਚ ਪਿੰਡ ਰਾਇਸੀਨਾ ਵਿਖੇ, ਆਪਣੇ ਸਵਾਸਾਂ ਦੀ ਪੂੰਜੀ ਖਤਮ ਕਰ ਕੇ ਗੁਰੂ ਜੀ ਦੀ ਸ਼ਹੀਦੀ ਤੋਂ ਸਾਢੇ-ਚਾਰ ਸਾਲ ਮਗਰੋਂ ਗੁਰੂ ਚਰਨਾਂ 'ਚ ਅਭੇਦ ਹੋ ਗਏ। ■

*ਅਪ੍ਰੈਲ ੨੦੧੩ ਦਾ ਬਾਕੀ*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਖਾਈ ਕੋਟੁ ਨ ਪਰਲ ਪਗਾਰਾ॥ ਨਾ ਜਾਨਉ ਬੈਕੁੰਠ ਦੁਆਰਾ॥ (ਪੰਨਾ ੧੧੬੧)*

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੩੭੬

ਬੈਕੁੰਠ ਕੀ ਨਾ ਕੋਈ ਖਾਈ ਹੈ ਔਰ ਨਾ ਕੋਈ ਗਿਰਦੇ ਕੋਟ ਹੈ ਔਰ ਨਾਹੀਂ (ਪਰ) ਵਿਸ਼ੇਸ਼ ਕਰਕੇ ਗਾਰਾ ਸੇ ਲਿਪਾ ਹੂਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੭, ਪੰਨਾ ੩੧੭੯

ਨਾ ਮੈਨੂੰ ਉਸ ਦੀ ਕੋਈ ਖਾਈ ਦਿਸਦੀ ਹੈ ਨਾ ਉਸ ਦਾ ਕੋਈ ਕਿਲਾ ਦਿਖਾਈ ਦੇਂਦਾ ਹੈ ਨਾ ਓਹ ਪਰ = ਚੰਗੀ ਤਰਾਂ ਗਾਰੇ ਨਾਲ ਲਪ= ਲਿੰਬਿਆ ਹੋਇਆ ਦਿਸਦਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਅਠਵੀਂ, ਪੰਨਾ ੪੪੩

ਤੁਸਾਂ ਨੇ ਜੋ ਬੈਕੁੰਠ ਕਲਪਿਆ ਹੈ ਉਸ ਦੇ ਆਲੇ-ਦੁਆਲੇ ਨਾ ਕੋਈ ਖਾਈ ਹੈ ਨਾ ਹੀ ਕੋਈ ਕੋਟੁ=ਕਿਲ੍ਹਾ ਦਿਖਾਈ ਦੇਂਦਾ ਹੈ। ਨਾ ਉਹ ਪਰ=ਭਲੀ ਪ੍ਰਕਾਰ ਗਾਰੇ ਨਾਲ ਲਪ= ਲਿੰਬਿਆ ਹੋਇਆ ਹੈ।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਭਾਗ ਚੌਥਾ ਪੰਨਾ ੧੧੬੧

ਪਰਲ ਪਗਾਰਾ - ਚੰਗੀ ਤਰ੍ਹਾਂ ਲਿਪਿਆ ਹੋਇਆ ਗਾਰੇ ਨਾਲ।

ਨੋਟ: ਸਤੰਬਰ ੧੯੪੧ ਦੀ ਐਡੀਸ਼ਨ ਵਿਚ 'ਪਰਲਪ ਗਾਰਾ' ਪਾਠ ਛਪਿਆ ਹੋਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਚੌਥੀ ਸੈਂਚੀ, ਪੰਨਾ ੧੧੬੧

ਨਾ ਤੋ ਵਹਾਂ ਕੋਈ ਖਾਈ ਹੈ ਨਾ ਗਾਰੇ ਸੇ ਅੱਛੀ ਤਰਹ ਲੀਪਾ ਕਿਲਾ ਹੈ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੭ ਪੰਨਾ ੩੮੨੪

ਮੈਂ ਬਹਿਸ਼ਤ ਦੇ ਦਰਵਾਜ਼ੇ ਨੂੰ ਨਹੀਂ ਜਾਣਦਾ ਨਾ ਹੀ ਇਸ ਦੀ ਖੰਦਕ ਅਤੇ ਗਾਰੇ ਨਾਲ ਚੰਗੀ ਤਰ੍ਹਾਂ ਲਿੱਪੀ ਹੋਈ ਫਸੀਲ ਹੈ।

ਸ਼੍ਰੀਮਤ ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰੁ ਗਿਰਾਰਥ ਕੋਸ਼, ਦੂਜੀ ਜਿਲਦ, ਪੰਨਾ ੧੦੦

---

** ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧*

ਪਰਲ : ਦੇ ਪੂ. ਪੜਤੀ ਹੈ, ਯਥਾ - ਖਾਈ ਕੋਟੁ ਨ ਪਰਲ ਪਗਾਰਾ। ਨਹੀਂ ਪੜਤੀ ਕਾਹੂ ਕੀ ਬੇਗਾਰ।

ਪਗਾਰਾ : ਦੇ.ਖੰਦਕ; ਜੂਤਾ; ਪੀਛਾ ਕਰਨੇ ਵਾਲਾ; ਬਿਨਾਂ ਦਾਮ ਕੀ ਮਜੂਰੀ ਯਥਾ - ਖਾਈ ਕੋਟੁ ਨ ਪਰਲ ਪਗਾਰਾ। ਯਾ ਤੇ ਤਾ ਕੋ ਲੀਪਨੇ ਕ ਬੇਗਾਰ ਭੀ ਕਾਹੂੰ ਕੋ, 'ਨ ਪਰਲ'- ਨਹੀ ਪੜਤੀ। ਫਾ. ਪੈਗਾਰ। (ਪੰਨਾ ੮੭)

ਪੰਡਤ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼, ਭਾਗ ਦੂਜਾ, ਪੰਨਾ ੯੮

ਪਰਲਪ (ਗ.।ਮਿਸ੍ਰਤ, ਪ੍ਰਲੇਪ =ਚੰਗੀ ਤਰ੍ਹਾਂ ਲਿੱਪਿਆ) ਭਲੀ ਤਰ੍ਹਾਂ ਲਿੱਪਿਆ ਹੋਯਾ (ਗਾਰੇ ਨਾਲ)। ਯਥਾ -' ਖਾਈ ਕੋਟੁ ਨ ਪਰਲਪ ਗਾਰਾ। '

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਭਾਈ ਵੀਰ ਸਿੰਘ, ਪੰਨਾ ੪੨੭

ਪਰਲਪ (ਗੁ:। ਮਿਸ਼੍ਰਤ ਪ੍ਰਲੇਪ=ਚੰਗੀ ਤਰ੍ਹਾਂ ਲਿੱਪਿਆ) ਭਲੀ ਤਰ੍ਹਾਂ ਲਿੱਪਿਆ ਹੋਇਆ (ਗਾਰੇ ਨਾਲ)। ਯਥਾ -ਖਾਈ ਕੋਟੁ ਨ ਪਰਲਪ ਗਾਰਾ।

ਬਾਣੀ ਭਗਤਾਂ ਕੀ ਸਟੀਕ, ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੨੯੩

ਤੁਮਾਰੇ ਮਾਨੇ ਬੈਕੁੰਠ ਕੀ ਹਮ ਕੋ ਕਹੀਂ ਖਾਈ ਨਹੀਂ ਭਾਨ ਹੋਵੇ॥ ਨਾ ਉਸਕਾ ਕਹੀਂ ਕੋਟ ਦਿਖਾਈ ਦੇਵੇਹੈ। ਨਾ ਪਰ, ਭਲੀ ਤਰਹ ਵਹੁ ਭਾਨ ਹੋਵੇ ਹੈ ਲਪਗਾਰਾ, ਲੀਪਾ ਹੂਆ ਗਾਰੇ ਸਾਥ॥

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਤ ਸ਼ਾਮ ਸਿੰਘ ਜੀ।

ਨਾ ਖਾਈ ਹੈ ਨਾ ਕੋਟ ਹੈ ਨਾ ਭਲੀ ਪ੍ਰਕਾਰ ਲਿਪਿੰਆ ਹੋਯਾ ਹੈ ਗਾਰਾ ਸੋਂ ਕਛ ਨਹੀਂ ਦੇਖੀਤਾ ਹੈ। ਦੁਆਰਾ ਭੀ ਨਹੀਂ ਦੇਖੀਤਾ।

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੩੬੭

ਨਾ ਕੋਈ ਖਾਈ (ਹੀ ਓਸਦੀ ਖੱਟੀ ਹੋਈ ਦਿੱਸਦੀ ਹੈ) ਤੇ ਨਾ ਹੀ ਕੋਟ (ਵਲਗਨ-ਫਸੀਲ) ਹੀ ਗਾਰੇ ਪ੍ਰਲਿੱਪ (ਚੰਗੀ ਤਰਾਂ ਨਾਲ ਗਾਰੇ ਦੀ ਲਿੰਬੀ ਪੋਚੀ ਹੋਈ ਹੀ)। ਪਤਤਾ ਨਹੀ (ਉਸ ਬਿਕੁੰਠ ਦਾ ਦੁਆਰ (ਦਰਵਾਜਾ) (ਭੀ ਕੋਈ ਹੈ ਕਿ ਨਹੀਂ)।

ਉਪਰੋਕਤ ਵਿਦਵਾਨ 'ਪਰਲਪ ਗਾਰਾ' ਭਾਵ ਗਾਰੇ ਨਾਲ ਚੰਗੀ ਤਰ੍ਹਾਂ ਲਿੱਪਿਆ ਹੋਇਆ ਅਰਥ, ਕਰਦੇ ਹਨ।

ਗੁਰੁਸ਼ਬਦ ਰਤਨਾਕਰ ਮਹਾਨ ਕੋਸ਼ , ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ ਪੰਨਾ ੫੬੧

ਪਰਲ . ਸੱਤ ਹੱਥ ਲੰਮੇ ਰੱਸੇ ਵਿਚ ਜਿਤਨੀ ਚਰ੍ਹੀ ਆਦਿਕ ਵਸਤੂ ਲਪੇਟੀ ਜਾ ਸਕੇ ੨. ਸੰ. ਪਲਿ-ਪੱਲਿ. ਬਸਤੀ, ਅਬਾਦੀ, ਨਗਰ. "ਖਾਈ ਕੋਟੁ ਨ ਪਰਲ ਪਗਾਰਾ." ਨ ਖਾਈ ਹੈ , ਨਾ ਕੋਟ ਹੈ, ਨਾ ਸ਼ਹਰ ਦੀ ਬਸਤੀ ਹੈ ਅਰ ਨਾ ਉਸ ਦੇ ਮਧਯ ਪ੍ਰਗਾਰ (ਮਹਲ) ਹੈ, ਪੁਰਾਣੇ ਜ਼ਮਾਨੇ ਵਿਚਕਾਰ ਰਾਜ ਮਹਲ, ਉਸ ਦੇ ਚਾਰੇ ਪਾਸੇ ਲੋਕਾਂ

ਦੀ ਅਬਾਦੀ, ਉਸ ਦੇ ਆਲੇ ਦੁਆਲੇ ਕੋਟ, ਉਸ ਦੇ ਚੁਫੇਰੇ ਖਾਈ ਹੋਇਆ ਕਰਦੀ ਸੀ.

ਪਗਾਰ . ੩. ਸੰ. ਪ੍ਰਾਗਾਰ. ਮਹਲ. ਮੰਦਿਰ ਦੇਖੋ ਪਰਲ

ਪਗਾਰਾ. ਦੇਖੋ ਪਗਾਰ ੩ ਅਤੇ ਪਰਲ.

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੨੮੦

(ਜਿਸ ਦੀ) ਖਾਈ ਨਹੀਂ, (ਕੋਟ) ਫਸੀਲ ਨਹੀਂ 'ਪਰਲ' ਤੇ 'ਪਗਾਰ' ਭੀ ਨਹੀਂ ਹੈ। (ਮੈਂ) ਨਹੀਂ ਜਾਣਦਾ, (ਜੋ ਉਸ) ਬੈਕੁੰਠ ਦਾ ਦਰਵਾਜ਼ਾ (ਕੇਹੜਾ ਹੈ?)।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਚੌਥਾ।

(ਮੈਂ) ਨਹੀਂ ਜਾਣਦਾ (ਕਿ ਇਨ੍ਹਾਂ ਲੋਕਾਂ ਦੇ) ਬੈਕੁੰਠ ਦਾ ਦਰਵਾਜ਼ਾ ਕਿੱਥੇ ਹੈ? ਨ (ਉਸ ਦੇ) ਕਿਲ੍ਹੇ, ਰਾਜ ਮਹਲ (ਪਗਾਰਾ), ਬਸਤੀ (ਪਰਲ) ਅਤੇ ਖਾਈ ਦਾ (ਪਤਾ ਹੈ)।

ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾਕਾਰ ਗਿ. ਮਨੀ ਸਿੰਘ, ਭਾਗ ੭, ਪੰਨਾ ੩੫੭

ਪ੍ਰ: ਕਬੀਰ ਜੀਉ! ਉਨ੍ਹਾਂ ਲੋਕਾਂ ਦੇ ਬੈਕੁੰਠ ਬਾਰੇ ਤੁਸੀਂ ਹੀ ਦੱਸੋ ਕੀ ਅਨੁਭਵ ਕਰਦੇ ਹੋ?

੭. ਉ: ਹੇ ਭਾਈਉ! ਜੇ ਮੈਨੂੰ ਪੁਛੋ ਤਾਂ ਮੈਂ ਆਪ ਭੀ ਹੈਰਾਨ ਹਾਂ, ਮੈਨੂੰ ਤਾਂ ਪਤਾ ਹੀ ਨਹੀਂ ਕਿ (ਇਨ੍ਹਾਂ ਲੋਕਾਂ ਦੇ) ਬੈਕੁੰਠ ਦਾ ਬੂਹਾ ਕਿਹੋ ਜਿਹਾ ਹੈ।

੮. ਕਿਹੋ ਜਿਹਾ ਸ਼ਹਿਰ ਹੈ, ਕਿਹੋ ਜਿਹੀ ਫਸੀਲ ਹੈ ਤੇ ਕਿਹੋ ਜਿਹੀ ਉਸ ਦੇ ਦੁਆਲੇ ਖਾਈ ਹੈ?

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਜੀ, ਪੋਥੀ ਅੱਠਵੀਂ, ਪੰਨਾ ੪੪੨

ਮੈਨੂੰ ਤਾਂ ਪਤਾ ਨਹੀਂ (ਇਹਨਾਂ ਲੋਕਾਂ ਦੇ) ਬੈਕੁੰਠ ਦਾ ਬੂਹਾ ਕਿਹੋ ਜਿਹਾ ਹੈ, ਕਿਹੋ ਜਿਹਾ ਸ਼ਹਿਰ ਹੈ, ਕਿਹੋ ਜਿਹੀ ਉਸ ਦੀ ਫ਼ਸੀਲ ਹੈ, ਤੇ ਕਿਹੋ ਜਿਹੀ ਉਸ ਦੇ ਦੁਆਲੇ ਖਾਈ ਹੈ ।੩।

ਪਗਾਰਾ– (ਪ੍ਰਾਕਾਰ) ਫਸੀਲ, ਸ਼ਹਿਰ ਦੀ ਵੱਡੀ ਦੀਵਾਰ ਚੁਫੇਰੇ ਦੀ।

ਨੋਟ :—ਕਈ ਸੱਜਣ 'ਪਰਲਪ ਗਾਰਾ' ਪਾਠ ਕਰ ਕੇ ਅਰਥ ਕਰਦੇ ਹਨ 'ਗਾਰੇ ਨਾਲ ਚੰਗੀ ਤਰ੍ਹਾਂ ਲਿੱਪਿਆ ਹੋਇਆ'। ਪਰ ਇਹ ਫੱਬਦਾ ਨਹੀਂ ਹੈ । ਕਿਲ੍ਹੇ ਨੂੰ ਗਾਰੇ ਨਾਲ ਲਿੰਬਣ ਵਿਚ ਕੋਈ ਖ਼ੂਬਸੂਰਤੀ ਨਹੀਂ ਜਾਪਦੀ । ਲੋਕਾਂ ਦਾ ਮਿਥਿਆ ਹੋਇਆ ਬੈਕੁੰਠ ਇਕ ਸੁੰਦਰ ਸੋਹਣਾ ਸ਼ਹਿਰ ਹੋਣਾ ਚਾਹੀਦਾ ਹੈ, ਗਾਰੇ ਨਾਲ ਲਿੰਬੇ ਹੋਏ ਕੱਚੇ ਕੋਠੇ ਤਾਂ ਧਰਤੀ ਉੱਤੇ ਭੀ ਕੰਗਾਲਾਂ ਗ਼ਰੀਬਾਂ ਦੇ ਹੀ ਹਨ । ਉਹ ਬੈਕੁੰਠ ਕਾਹਦਾ ਜਿੱਥੇ ਕੱਚੇ ਹੀ ਕੋਠੇ ਹੋਣਗੇ?

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਗਿਆਰਵਾਂ, ਪੰਨਾ ੪੩੮

(ਹੇ ਭਾਈ! ਮੈਨੂੰ ਤਾਂ ਉਸ ਬੈਕੁੰਠ ਦਾ ਕੋਈ ਨਿਸ਼ਾਨ ਹੀ ਨਹੀਂ ਦਿਸਦਾ, ਉਸ ਬੈਕੁੰਠ ਦਾ) ਨਾ ਕੋਈ ਕਿਲ੍ਹਾ ਹੈ? ਨਾ ਖਾਈ ਹੈ, ਨਾ (ਉਹ) ਅਬਾਦੀ ਵਾਲਾ ਨਗਰ ਹੈ। (ਇਸ ਲਈ) ਮੈਂ (ਤਾਂ ਲੋਕਾਂ ਦੇ ਕਲਪੇ ਹੋਏ) ਬੈਕੁੰਠ ਦਾ ਦਰਵਾਜ਼ਾ ਹੀ ਨਹੀਂ ਜਾਣਦਾ ਹਾਂ॥੩॥

ਵਿਸ਼ੇਸ਼ ਨੋਟ:- ਉਪਰੋਕਤ ਵਿਦਵਾਨਾਂ ਨੇ ਦੋ ਤਰ੍ਹਾਂ ਦੇ ਅਰਥ ਕੀਤੇ ਹਨ ਇੱਕ ਜੋ ਪਰਲਪ ਗਾਰਾ ਤੇ ਦੂਜਾ ਪਰਲ ਪਗਾਰਾ। ਦੂਜੇ ਨੰਬਰ ਵਾਲੇ ਵਿਦਵਾਨ ਗੁਰਬਾਣੀ ਨਿਯਮਾਵਲੀ ਅਨੁਸਾਰ ਅਰਥ ਦਰੁਸਤ ਕਰਦੇ ਦਿੱਸਦੇ ਹਨ ਕਿਉਂਕਿ ਜੇ ਅਰਥ ਲਿੱਪਿਆ ਦੇ ਕਰਦੇ ਹਾਂ ਤਾਂ 'ਲਪ' ਸ਼ਬਦ ਦੀ ਕਿਰਿਆ ਲਈ 'ਪ' ਨੂੰ ਸਿਹਾਰੀ (ਲਪਿ) ਚਾਹੀਦੀ ਹੈ। ਜਦੋਂ ਸਾਨੂੰ ਦੂਸਰੀ ਭਾਸ਼ਾ ਵਿਚ 'ਪਰਲ' ਤੇ 'ਪਗਾਰਾ' ਦੇ ਅਰਥ ਠੀਕ ਪ੍ਰਸੰਗ ਵਿਚ ਮਿਲਦੇ ਹਨ ਤਾਂ ਖਿੱਚੋਤਾਣ ਨਹੀਂ ਕਰਨੀ ਚਾਹੀਦੀ। ਕਿਲ੍ਹਿਆਂ ਦੀ ਚਿਣਾਈ ਚੂਨੇ ਦੁਆਰਾ ਕੀਤੀ ਜਾਂਦੀ ਹੈ ਨਾਂ ਕਿ ਗਾਰੇ ਨਾਲ। ਇਸ ਕਰਕੇ ਇਹ ਪਾਠ 'ਖਾਈ ਕੋਟੁ ਨ ਪਰਲ ਪਗਾਰਾ' ਸਹੀ ਹੈ।

*ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥*
*ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ॥* *(ਪੰਨਾ ੧੩੭੫)*

ਫਰੀਦਕੋਟ ਸਟੀਕ ਭਾਗ ਚੌਥਾ ਪੰਨਾ ੨੭੯੭

ਸ੍ਰੀ ਕਬੀਰ ਜੀ ਕਹਿਤੇ ਹੈਂ ਇਸ ਧਰਤੀ ਔ ਅਕਾਸ ਕੇ ਬੀਚ ਦੋ ਆਸਾ ਤ੍ਰਿਸ਼ਨਾ ਰੂਪੀ ਤੂੰਬੀਆਂ (ਅਬਧ) ਨਾਸ ਤੇ ਰਹਿਤ ਹੈਂ ਵਾ ਹੇ ਦ੍ਵੈਤ ਤੂੰ (ਬਰੀ) ਬਲੀ ਹੈਂ ਔ ਨਾਸ ਤੇ ਰਹਿਤ ਹੈਂ ਭਾਵ ਆਤਮ ਗਿਆਤ ਬਿਨਾਂ ਦ੍ਵੈਤ ਕਾ ਅਭਾਵ ਨਹੀਂ ਹੋਤਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੩੧੪

ਕਬੀਰ ਜੀ ਕਥਨ ਕਰਦੇ ਹਨ - ਧਰਤੀ ਅਤੇ ਅਕਾਸ਼ ਵਿਚ ਆਸਾ ਤ੍ਰਿਸ਼ਨਾ ਰੂਪ ਦੋ ਤੂੰਬੀਆਂ ਅਬਧ ਨਾਸ਼ ਤੋਂ ਰਹਿਤ ਹਨ।

ਅਥਵਾ - ਜੀਵਾਂ ਦੀ ਬੁੱਧੀ ਰੂਪ ਧਰਤੀ ਅਤੇ ਹਿਰਦੇ ਰੂਪ ਅਕਾਸ਼ ਵਿਚ ਹੇ ਦੁਇ-ਦਵੈਤ! ਤੂੰ ਬਰੀ= ਤੂੰ ਬੜੀ ਅਬੱਧ ਹੈਂ ਭਾਵ ਨਾਸ ਤੋਂ ਰਹਿਤ ਹੈਂ।

ਅਥਵਾ - ਧਰਤੀ ਤੇ ਅਕਾਸ਼ ਆਦਿਕ ਪੰਜਾਂ ਤੱਤਾਂ ਰਚਿਤ ਸੰਸਾਰ ਵਿਚ ਹੇ ਅਬੱਧ ਮਾਇਆ !ਦੁਇ ਤੂੰ ਬਰੀ = (ਸੰਤਾਂ ਅਤੇ ਭਗਵੰਤ) ਦੋਹਾਂ ਨੇ ਤੈਨੂੰ ਵਰਨਾ ਕੀਤਾ ਹੈ।

ਡਾ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੮ ਪੰਨਾ ੪੫੩੯

ਕਬੀਰ, ਹੇ ਦਵੈਤ-ਭਾਵ, ਜ਼ਮੀਨ ਅਤੇ ਅਸਮਾਨ ਵਿਚ ਤੂੰ ਬਹਤ ਹੀ ਅਖੰਡਰ ਹੈ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ

੧੯੫੫

ਕਬੀਰ (ਦਾ ਕਥਨ ਹੈ ਕਿ) ਹੇ ਦ੍ਵੈਤ-ਭਾਵਨਾ! ਧਰਤੀ ਅਤੇ ਆਕਾਸ਼ ਤੂੰ ਬੜੀ ਹੀ ਅਬੱਧ (ਨ ਮਾਰੇ ਜਾ ਸਕਣ ਵਾਲੀ) ਹੈਂ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਚੌਥੀ ਸੈਂਚੀ, ਡਾ. ਜੋਧ ਸਿੰਘ, ਪੰਨਾ ੧੩੭੦

ਕਬੀਰ ਕਹਤਾ ਹੈ ਕਿ ਇਸ ਧਰਤੀ ਔਰ ਆਕਾਸ਼ ਮੇਂ ਹੇ ਦਵੈਤ ਭਾਵਨਾ, ਤੂੰ ਤੋ ਸਾਰੀ ਸ੍ਰਿਸ਼ਟੀ ਮੈਂ ਕਬੀ ਬੀ ਨਸ਼ਟ ਨਾ ਹੋਨੇ ਵਾਲੀ ਰੂਪ ਮੈਂ ਫੈਲੀ ਹੁਈ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੇਰਵਾਂ, ਪੰਨਾ ੫੧੯

ਸ੍ਰੀ ਕਬੀਰ ਜੀ ਕਹਿਤੇ ਹੈ ਇਸ ਧਰਤੀ ਔ ਆਕਾਸ ਕੇ ਬੀਚ ਦੋ ਆਸਾ (ਤ੍ਰਿਸਨਾ ਰੂਪੀ ਤੂੰਬੀਆਂ (ਅਬਧ) ਨਾਸ ਤੇ ਰਹਿਤ ਹੈ ਵਾ ਹੇ ਦ੍ਵੈਤ ਤੂੰ (ਬਰੀ) ਬਲੀ ਹੈ ਔ ਨਾਸ ਤੇ ਰਹਿਤ ਹੈ ਭਾਵ ਆਤਮ ਗਿਆਤ ਬਿਨਾ ਦ੍ਵੈਤ ਕਾ ਅਭਾਵ ਨਹੀਂ ਹੋਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ, ਪੋਥੀ ਦਸਵੀਂ, ਪੰਨਾ ੨੬੧

ਹੇ ਕਬੀਰ! (ਆਖ—) ਹੇ ਦ੍ਵੈਤ! ਸਾਰੀ ਸ੍ਰਿਸ਼ਟੀ ਵਿਚ ਹੀ (ਤੂੰ ਬਹੁਤ ਬਲੀ ਹੈਂ) ਤੈਨੂੰ ਬੜੀ ਔਖਿਆਈ ਨਾਲ ਹੀ ਮੁਕਾਇਆ ਜਾ ਸਕਦਾ ਹੈ ।

ਸ਼ਬਦਾਰਥ ਸ਼੍ਰੋਮਣੀ ਕਮੇਟੀ, ਸਤੰਬਰ ੧੯੪੧ ਦੀ ਐਡੀਸ਼ਨ ਭਾਗ ਚੌਥਾ ਪੰਨਾ ੧੧੬੧

ਦ੍ਵੈਤ।ਹੇ ਦ੍ਵਤ! ਤੂੰ ਬਲੀ (ਬਲਵਾਨ) ਤੇ ਨਾਸ਼-ਰਹਿਤ ਹੈਂ। (ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ 'ਦੋਇ' ਹੈ।)

ਪਰ ਦਸੰਬਰ ੨੦੦੮ ਦੇ ਐਡੀਸ਼ਨ ਵਿਚ 'ਦੁਇ' ਦੋ ਅਬੱਧ ਤੂੰਬੜੀਆਂ ਹਨ। ਸਾਰੀ ਸ੍ਰਿਸ਼ਟੀ ਵਿਚ ਦਵੰਦ ਫੈਲੀ ਹੋਈ ਹੈ ਜੋ ਕਦੀ ਨਹੀਂ ਜਾ ਸਕਦੀ;

ਬੜੀ ਹੈਰਾਨਗੀ ਵਾਲੀ ਗੱਲ ਹੈ ਹੁਣ ਇਸ ਦੇ ਅਰਥ ਨੂੰ ਅਨਰਥ ਕਿਸ ਨੇ ਕੀਤਾ ਹੈ।

ਬਾਣੀ ਭਗਤਾਂ ਕੀ ਸਟੀਕ, ਪੰਡਤ ਤਾਰਾ ਸਿੰਘ ਨਰੋਤਮ, ਪੰਨਾ ੪੫੫

ਜੋ ਐਸੇ ਨਿਰਦੋਖ ਨਹੀਂ ਭਏ ਵਹੁ ਸੂਖਮ ਕਾਰਣ ਸਰੀਰੋਂ ਕੇ ਪ੍ਰਤਾਪ ਸੇ ਵਾ ਦ੍ਵੈਤ ਕੇ ਪ੍ਰਤਾਪ ਸੇ ਸੰਸਾਰ ਮੈਂ ਬਿਰੇ ਹੈਂ ਯਹ ਕਹਨੇ ਹੇਤ ਕਹੇਂ ਕਬੀਰ ਕਹੇਂ ਧਰਤੀ ਸੇ ਲੇ ਅਕਾਸ਼ ਪ੍ਰਯੰਤ ਤੱਤੋਂ ਕੀ ਰਚਨਾ ਰੂਪ ਸੰਸਾਰ ਸਮੁਦ੍ਰ ਮੇਂ, ਤੂਬੀਯੋਂ ਵਤ ਲੋਕ ਪਰਲੋਕ ਮੇਂ ਬਿਚਰਨੇ ਵਾਲੀ ਦੋ ਤੂਬਰੀ, ਸੂਖਮ ਔ ਕਾਰਣ ਦੋ ਦੇਹਾਂ ਅਬਧ, ਬਿਨਾਂ ਗਯਾਨ ਮੇਂ ਅਛੇਦਯ ਹੈਂ॥ ਔਰ ਸਥੂਲ ਸਰੀਰ ਕਰਮ ਜਨਯ ਹੈ। ਯਾਤੇ ਫਲ ਦੇਨੇ ਵਾਲੇ ਕਰਮੋਂ ਕੇ ਨਾਸ ਹੂਯੇ ਆਪ ਹੀ ਨਾਸ ਹੋ ਜਾਵੇਗੇ। ਇਸ ਕੇ ਨਾਸ ਹੇਤ ਗਯਾਨ ਕੀ ਚਾਹ ਨਹੀਂ।....

ਅਥਵਾ॥ ਧਰਤੀ ਅਕਾਸ਼ ਪਦੋਂ ਸੇ ਸੂਚਨ ਕੀਏ ਸਮੱਗ੍ਰ ਸੰਸਾਰ ਮੇਂ ਹੇ ਦ੍ਵੈਤ ਤੂੰ ਬਡੀ ਅਬਧ, ਨਾ ਨਾਸ ਹੋਨੇ ਵਾਲੀ ਵਸਤੂ ਹੈਂ॥....

ਅਥਵਾ॥ ਧਰਤੀ ਆਕਾਸ਼ ਉਪਲਖਿਤ ਸਰਬ ਲੋਕੋਂ ਕੇ ਅੰਤਰਗਤ ਹੇ ਦ੍ਵੈਤ ਤੂੰ ਬਰੀ, ਬਡੀ ਅਬਧ, ਅਛੇਦਯ ਵਸਤੁ ਹੈਂ॥ ਕਾਹੂੰ ਸ਼ਸਤ੍ਰ ਜਲ ਅਗਨੀ ਪਵਨਾਦਿਕੋਂ ਸੇ ਛੇਦਨਾਦਿਕੋਂ ਕੋ ਨਹੀਂ ਪ੍ਰਾਪਤ ਹੋਵੇਂ॥

ਨੋਟ: ਪੰਡਤ ਤਾਰਾ ਸਿੰਘ ਜੀ ਨੇ ਬਹੁਤ ਵਿਸਥਾਰ ਪੂਰਵਕ ਅਰਥ ਕੀਤੇ ਹਨ ਪਰ ਉਪਰੋਕਤ ਅਰਥ ਨਿਯਮਾਵਲੀ ਅਨੁਸਾਰ ਨੇੜੇ ਰਹਿ ਕੇ ਕੀਤੇ ਹਨ।

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ, ਪੰਨਾ ੪੫੯

ਕਬੀਰ –ਧਰਤੀ ਅਤੇ ਆਕਾਸ ਵਿਚਾਲੇ 'ਦੁਇ'–(ਦੂਈਏ) ਹੇ ਮਾਯਾ! ਤੂੰ ਬਲੀ (ਪ੍ਰਬਲ) ਹੈਂ (ਬਾਧਾ–ਰੁਕਾਵਟ ਤੋਂ ਰਹਤ–ਮੂੰਹ ਤਾਣੀ)।

ਭਗਤ ਬਾਣੀ ਸਟੀਕ, ਪੰਡਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੩੯੫

ਕਬੀਰ ਜੀ (ਕਹਿੰਦੇ ਹਨ) ਧਰਤੀ ਅਤੇ ਅਕਾਸ਼ ਵਿਚ (ਅਰਥਾਤ ਇਸ ਜਗਤ ਤੋਂ ਲੈ ਕੇ ਬ੍ਰਹਮ ਲੋਕ ਤਕ ਇਹ) ਦੋ ਤੂੰਬੀਆਂ–ਮਾਯਾ ਤੋਂ ਅਵਿਦਯ– (ਅਬਧ) ਅਛੇਦਯ ਹਨ, ਜੋ ਕਿਸੇ ਤਰ੍ਹਾਂ ਭੀ ਕੱਟੀਆਂ ਨਹੀਂ ਜਾਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੮, ਪੰਨਾ ੩੭੫੯

ਕਬੀਰ ਧਰਤੀ ਅਤੇ ਅਕਾਸ਼ ਵਿਚ ਆਸ਼ਾ ਤ੍ਰਿਸ਼ਨਾ ਰੂਪ ਤੂੰਬੀਆਂ ਨਾਸ਼ ਤੋਂ ਰਹਿਤ ਹਨ।

ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ ਪੰਨਾ ੬੩੧

ਬਰੀ. ਵਿ– ਵਡੀ ਮਹਾਨ. "ਦੁਇ ਤੂੰ ਬਰੀ ਅਬਧ" (ਸ. ਕਬੀਰ) ਹੇ ਦ੍ਵੈਤ! ਤੂੰ ਅਵਧਜ ਹੈਂ।

ਵਿਸ਼ੇਸ਼ ਨੋਟ : ਜਿਨ੍ਹਾਂ ਵਿਦਵਾਨ ਟੀਕਾਕਾਰਾਂ ਨੇ ਤੂੰਬਰੀ ਦੇ ਭਾਵ ਵਿਚ ਅਰਥ ਕੀਤੇ ਉਹ ਦੂਸਰੇ ਅਰਥ ਵਿਚ ਸੰਬੋਧਨ ਕਰਕੇ (ਹੇ ਦ੍ਵੈਤ) ਕਰਦੇ ਹਨ। ਪੰਡਤ ਸੰਪੂਰਨ ਸਿੰਘ ਜੀ ਨੇ ਮਾਇਆ ਨੂੰ ਸੰਬੋਧਨ ਕਰਕੇ ਲਿਖਿਆ ਹੈ ਜੋ ਕਿ ਦਰੁਸਤ ਨਹੀਂ। ਸਹੀ ਅਰਥ ਇਹ ਹੋ ਸਕਦੇ ਹਨ ਹੇ ਕਬੀਰ ਆਖ, ਹੇ ਦ੍ਵੈਤ! ਸਾਰੀ ਸ੍ਰਿਸ਼ਟੀ ਵਿਚ ਹੀ ਤੂੰ ਬਹੁਤ ਬਲਵਾਨ ਹੈਂ, ਤੈਨੂੰ ਕਿਸੇ ਢੰਗ ਨਾਲ ਵੀ ਵਿਨਾਸ ਨਹੀਂ ਕੀਤਾ ਜਾ ਸਕਦਾ। ਗੁਰੂ ਕਿਰਪਾ ਦੁਆਰਾ ਹੀ ਤੇਰੇ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

*ਚਲਦਾ...*



*ਗਾਗਰ 'ਚ ਸਾਗਰ : ੨੭*

# ਸਮਾਜ ਤੇ ਸਤ ਕਲਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥* *(ਪੰਨਾ ੧੪੬)*

ਮਾਨਵੀ ਜੀਵਨ ਦੀਆਂ ਸੋਲ੍ਹਾਂ ਸ਼ਕਤੀਆਂ ਵਿੱਚੋਂ ਤੇਰ੍ਹਵੀਂ ਕਲਾ 'ਸਤ ਕਲਾ' ਹੈ। ਸਤ ਤੋਂ ਭਾਵ ਸੱਚ ਹੈ। ਸਤ ਸ਼ਬਦ ਦੇ ਮਹਾਨ ਕੋਸ਼ ਵਿਚ ਵੀ ਅਨੇਕ ਭਾਵ-ਅਰਥ ਹਨ। ਪ੍ਰਭੂ ਨਾਮ ਦੀ ਸਿਫਤੀ ਵਿਚ ਜੇਕਰ ਸ਼ਬਦ 'ਸਤਿਨਾਮ' ਹੈ ਤਾਂ ਭਲੇ ਲੋਕਾਂ ਦੀ ਸੰਗਤ ਲਈ ਸ਼ਬਦ 'ਸਤ ਸੰਗਤਿ' ਹੈ। ਇਸੇ ਤਰ੍ਹਾਂ ਉੱਤਮ ਦਾ ਸੰਗ ਕਰਨ ਵਾਲਾ 'ਸਤਿ ਸੰਗਤੀ' ਹੈ। ਸਤਯ ਰੂਪ ਕਰਤਾਰ ਦੇ ਉਪਾਸਕ 'ਸਤ ਕਰਤਾਰੀਏ' ਹਨ ਤਾਂ ਉੱਤਮ ਉਪਦੇਸ਼ ਦੇਣ ਵਾਲਾ ਆਚਾਰਯ 'ਸਤਗੁਰ' ਹੈ। ਜਦੋਂ ਸੱਚ ਪ੍ਰਧਾਨ ਹੋਵੇ ਤਾਂ 'ਸਤਿਯੁਗ' ਤੇ ਜਦ ਧਰਮ ਕਿਰਤ ਵਿੱਚੋਂ ਦਾਨ ਕਰੋ ਤਾਂ 'ਸਤਦਾਨ' ਹੈ। ਸਤਿਨਾਮ ਦਾ ਉਪਾਸਕ 'ਸਤਨਾਮੀ' ਹੈ ਤੇ ਸੱਚੇ ਨੇਮ ਦਾ ਧਾਰਨ ਵਾਲਾ 'ਸਤਬ੍ਰਤ' ਹੈ। ਅੱਤ ਉੱਤਮ 'ਸੱਤਮ' ਹੈ ਤੇ ਸੱਚ ਦੇ ਸਰੂਪ ਵਾਲਾ 'ਸਤਿ ਸਰੂਪ' ਹੈ। ਭਾਵ ਸਤ ਜਾਂ ਸੱਚ ਉਹ ਸ਼ਕਤੀ ਹੈ ਜਿਸ ਤੋਂ ਸ਼ਬਦਾਂ ਦਾ ਵੀ ਵੱਡਾ ਪਰਵਾਰ ਪੈਦਾ ਹੁੰਦਾ ਹੈ। 'ਸਤ' ਸ਼ਬਦ ਦੇ ਸਮਾਨ ਅਰਥੀ ਸ਼ਬਦ 'ਅਕੂਰ, ਅਵਿਭੂਤ, ਸਤਮ, ਸੱਚ, ਸਤਯੰ, ਸ਼ਪਥ, ਸਮਯਕ, ਸਾਚ, ਤਥੋਕਤ, ਤਥਯ, ਤਦਵਤ, ਯਥਾਰਥ ਆਦਿ ਹਨ।

ਸਤ ਜਾਂ ਸੱਚ ਦੀ ਸ਼ਕਤੀ ਨੂੰ ਪ੍ਰਗਟ ਕਰਦੇ ਸਾਡੇ ਲੋਕ ਅਖਾਣ ਹਨ, 'ਅੰਦਰ ਹੋਵੇ ਸੱਚ ਤਾਂ ਕੋਠੇ ਚੜ੍ਹ ਕੇ ਨੱਚ' ਭਾਵ ਸੱਚ ਨੂੰ ਡਰਨ ਦੀ ਲੋੜ ਨਹੀਂ। ਇਸੇ ਤਰ੍ਹਾਂ ਸੱਚ ਦੀ ਸ਼ਕਤੀ ਦਾ ਅਹਿਸਾਸ ਇਉਂ ਵੀ ਕਰਵਾਇਆ ਜਾਂਦਾ ਹੈ, 'ਸੱਚ ਸੱਤ ਪਰਦਿਆਂ ਹੇਠ ਵੀ ਨਹੀਂ ਛੁਪਦਾ' ਜਾਂ 'ਸੱਚ ਕਹਿਣਾ ਸਦਾ ਸੁਖੀ ਰਹਿਣਾ' ਸਤ ਕਲਾ ਦੀ ਵਡਿਆਈ ਹੈ। ਇਸੇ ਪ੍ਰਕਾਰ 'ਸੱਚ ਦੀ ਸਦਾ ਹੀ ਜੈ; ਸੱਚ ਨੂੰ ਆਂਚ ਨਹੀਂ; ਸੱਚ ਮਿਰਚਾਂ ਝੂਠ ਗੁੜ; ਸੱਚੀ ਗੱਲ ਸਦਾ ਕੌੜੀ; ਸੱਚੇ ਦਾ ਬੋਲ ਬਾਲਾ ਆਦਿ ਲੋਕ ਬੋਲ ਸਭ ਦੀ ਸ਼ਕਤੀ ਨੂੰ ਸਹਿਜ ਰੂਪ ਵਿਚ ਸਮਝਾਉਣ ਦਾ ਢੰਗ ਹਨ। ਇਸ ਤੋਂ ਇਲਾਵਾ ਗੁਰਬਾਣੀ ਵਿਚ ਬਹੁਤ ਪੰਕਤੀਆਂ ਅਜਿਹੀਆਂ ਹਨ ਜੋ ਆਮ ਲੋਕ ਬੋਲ-ਚਾਲ 'ਚ ਸ਼ਾਮਲ ਹੋ ਕੇ 'ਸਤ ਕਲਾ' ਦੀ ਸ਼ਕਤੀ ਦ੍ਰਿੜ੍ਹ ਕਰਵਾਉਂਦੀਆਂ ਹਨ ਜਿਵੇਂ, "ਸਚਹੁ ਓਰੈ ਸਭ ਕੋ ਉਪਰਿ ਸਚੁ ਆਚਾਰ", "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ", "ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ" ਆਦਿ

ਸਾਹਿਤ ਦੇ ਤਿੰਨ ਮੁੱਖ ਗੁਣਾਂ ਵਿੱਚੋਂ ਪਹਿਲਾ ਗੁਣ 'ਸਤਯਮ' ਹੈ। ਭਾਵ ਸਾਹਿਤ ਇਕ ਸੱਚ ਹੋਵੇ, ਜੇ ਸਤ ਹੀ ਨਹੀਂ ਤਾਂ ਉਸ ਦਾ ਕੋਈ ਅਸਰ ਵੀ ਨਹੀਂ ਹੋਵੇਗਾ। ਇਸੇ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ਮੋ. ੯੮੧੫੯-੮੫੫੫੯*

ਲਈ ਨਿਰਾਰਥਕ ਗੱਲਾਂ, ਨਿਰਾਰਥਕ ਗੀਤ, ਨਿਰਾਰਥਕ ਵਿਚਾਰ, ਨਿਰਾਰਥਕ ਜੀਵਨ, ਨਿਰਾਰਥਕ ਸੋਚ, ਸਭ ਬਰਬਾਦੀ ਦਾ ਸਾਮਾਨ ਹਨ। ਜਿਸ ਵਿਚ ਸਤ ਦੀ ਸ਼ਕਤੀ ਹੀ ਨਹੀਂ ਉਸ ਝੂਠ ਜਾਂ ਮਿਥ ਨਾਲ ਕੋਈ ਜੀਵਨ ਨਹੀਂ ਸੰਵਾਰੇਗਾ। ਸਾਡੀ ਲੋਕ ਭਾਸ਼ਾ 'ਚ ਕਰਤਾਰ ਸਿੰਘ ਕਲਾਸਵਾਲੀਏ ਨੇ 'ਸਤ ਕਲਾ' ਬਾਰੇ ਇਉਂ ਵਿਚਾਰ ਦਿੱਤੇ ਹਨ :

*ਬਿੱਲੀ ਸੋਨੇ ਦੀ ਭਾਵੇਂ ਬਣਾਵੇ ਕੋਈ, ਰਾਤ ਸਮੇਂ ਚੂਹੇ ਨਾ ਡਰਨ ਉਹਤੋਂ*
*ਬੂਹੇ ਉਤੇ ਤਸਵੀਰ ਹੋਵੇ ਸੰਤਰੀ ਦੀ, ਚੋਰ ਪੈਰ ਪਿਛਾਂਹ ਨਾ ਵੇਖ ਧਰਨ ਉਹਤੋਂ*
*ਨਕਲ ਅਸਲ ਦੀ ਭਾਵੇਂ ਬਣਾ ਲਈਏ, ਕੰਮ ਅਸਲ ਵਾਲੇ ਕਦੇ ਨਾ ਸਰਨ ਉਹਤੋਂ*
*ਜਿਹੜਾ ਹੋਵੇ ਹੀ ਝੂਠ ਕਰਤਾਰ ਸਿੰਘਾਂ, ਦਾਨੇ ਪੁਰਸ਼ ਉਮੀਦ ਕੀ ਕਰਨ ਉਹਤੋਂ।*

ਤੱਤ ਦੀ ਗੱਲ ਕਰੀਏ ਤਾਂ ਸੋਨੇ ਦੀ ਬਿੱਲੀ ਸਤ ਦੀ ਸ਼ਕਤੀ ਤੋਂ ਅਧੂਰੀ ਹੋਣ ਕਰਕੇ ਚੂਹੇ ਵੀ ਨਹੀਂ ਡਰਦੇ। ਇੱਥੇ ਸਤ ਤੇ ਅਸਤ ਦਾ ਨਿਰਣਾ ਹੈ। ਬੂਹੇ ਉੱਤੇ ਸੰਤਰੀ ਦੀ ਤਸਵੀਰ ਕਿੰਨੀ ਵੀ ਜਬਰਦਸਤ ਹੋਵੇ ਪਰ ਚੋਰ ਨਹੀਂ ਡਰਦਾ ਕਿਉਂਕਿ ਝੂਠ ਵਿਚ ਸ਼ਕਤੀ ਨਹੀਂ ਹੁੰਦੀ। ਇਸੇ ਲਈ ਮਾਨਵਤਾ ਨੂੰ ਸਤ ਦਾ ਹੀ ਨਾਮ ਜਪਣ ਦੀ ਪ੍ਰੇਰਨਾ ਹੈ। ਸਤ ਕਰਮ ਕਰਨ ਦੀ, ਸਤ ਸੰਗਤ ਕਰਨ ਦੀ, ਸਤ ਬੋਲਣ ਦੀ, ਸੱਚੇ ਗੁਰੂ ਦੇ ਲੜ ਲੱਗਣ ਦੀ, ਸਤਯੁੱਗ ਦੀ ਮਹਾਨਤਾ ਅਤੇ ਸਤ ਦੀ ਸ਼ਕਤੀ ਦੀ ਪ੍ਰੇਰਨਾ ਦਿੱਤੀ ਜਾਂਦੀ ਹੈ। ਸੰਸਾਰ ਵਿਚ ਝੂਠ ਦਾ ਬੋਲ ਬਾਲਾ ਵਕਤੀ ਹੁੰਦਾ , ਧੁੰਦ ਦੇ ਬੱਦਲ, ਨਕਲੀ ਨੋਟ, ਨਕਲੀ ਗਹਿਣੇ, ਨਕਲੀ ਸੰਗੀਤ, ਨਕਲੀ ਭਾਸ਼ਨ, ਨਕਲੀ ਬਾਣਾ, ਨਕਲੀ ਗੁਰੂ ਥੋੜ ਚਿਰਾ ਢੌਂਗ ਤਾਂ ਹੋ ਸਕਦਾ ਪਰ ਜਿੱਤ ਹਮੇਸ਼ਾਂ ਸੱਚ ਦੀ ਹੁੰਦੀ ਹੈ। 'ਸੱਚੇ ਦਾ ਬੋਲ ਬਾਲਾ ਝੂਠੇ ਦਾ ਮੂੰਹ ਕਾਲਾ' ਲੋਕ ਤੱਥ ਲੰਬੇ ਤਜ਼ਰਬਿਆਂ ਤੋਂ ਬਾਅਦ ਹੀ ਸਮਾਜ ਵਿਚ ਪ੍ਰਚਲਿਤ ਹੋਏ ਹਨ।

ਇਸ ਰਚਨਾ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ 'ਮਾਝ ਕੀ ਵਾਰ' ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੀਆਂ ਉਚਾਰਨ ਕੀਤੀਆਂ ਹਨ। ਸਤਿਗੁਰੂ ਜੀ ਮਾਨਵਤਾ ਨੂੰ 'ਸਤ ਕਲਾ' ਦਾ ਉਪਦੇਸ਼ ਦ੍ਰਿੜ੍ਹ ਕਰਵਾਉਂਦੇ ਹਨ ਕਿ ਅੱਠਾਂ ਪਹਿਰਾਂ ਵਿੱਚੋਂ ਅੰਮ੍ਰਿਤ ਵੇਲੇ ਦਾ ਪਹਿਰ ਪ੍ਰਭੂ-ਬੰਦਗੀ ਵਿਚ ਲਗਾ ਕੇ ਜੋ ਸੱਤ ਪਹਿਰ ਦਿਨ ਰਾਤ ਦੇ ਬਚਦੇ ਹਨ, ਉਨ੍ਹਾਂ ਵਿੱਚੋਂ ਸੱਤ ਪਹਿਰ ਦੀ 'ਸਤ ਦੀ ਸ਼ਕਤੀ' ਗ੍ਰਹਿਣ ਕਰਨ ਭਾਵ ਸੱਚਾ ਆਚਰਣ ਬਣਾਉਣ ਦੀ ਲੋੜ ਹੈ। ਇਸ ਲਈ ਗੁਰਮੁਖਾਂ ਪਾਸ ਬੈਠਣਾ ਚਾਹੀਦਾ ਹੈ। (ਇਹ ਹਕੀਕਤ ਹੈ ਕਿ ਮਨਿਮਤੀਏ, ਨਾਸਤਿਕ ਜਾਂ ਤਰਕੀ ਦੀ ਸੰਗਤ ਕਰਨ ਨਾਲ ਸਤ ਦੀ ਸ਼ਕਤੀ ਨਹੀਂ ਹੋ ਸਕਦੀ, ਸਗੋਂ ਸਾਨੂੰ ਗੁਰਿਮਤੀਏ, ਆਸਤਿਕ ਤੇ ਬਿਬੇਕੀ ਦੀ ਸੰਗਤ ਕਰਨ ਦੀ ਲੋੜ ਹੈ) ਅਜਿਹੀ ਚੰਗੇਰੀ ਸੰਗਤ ਕਰਕੇ ਜਦ ਪਾਪ ਤੇ ਪੁੰਨ ਦੀ ਜਾਂ ਚੰਗੇ ਜਾਂ ਮੰਦੇ ਦੀ ਵਿਚਾਰ ਹੁੰਦੀ ਹੈ ਤਾਂ ਇਸ ਵਿਚਾਰ ਦੀ ਸ਼ਕਤੀ ਨਾਲ ਕੂੜ ਦੀ ਰਾਸ ਘਟਦੀ ਹੈ ਤੇ ਸਭ ਦੀ ਸ਼ਕਤੀ ਵਧਦੀ ਹੈ। ਸਤਿਗੁਰਾਂ ਦੇ ਇਹ ਸ਼ਬਦ 'ਸਤ ਕਲਾ' ਨੂੰ ਦ੍ਰਿੜ੍ਹ ਕਰਵਾਉਣ ਲਈ ਪ੍ਰੇਰਕ-ਸ਼ਕਤੀ ਹਨ। ■

# ਪੁਸਤਕ ਰੀਵਿਊ

ਪੁਸਤਕ : ਸਿੱਖ ਸਰੋਕਾਰ ਸਫੇ : ੨੦੭
ਲੇਖਕ : ਸ. ਰੂਪ ਸਿੰਘ ਮੁੱਲ : ੨੦੦ ਰੁਪਏ
ਪ੍ਰਕਾਸ਼ਕ : ਸਿੰਘ ਬ੍ਰਦਰਜ਼

ਇਸ ਪੁਸਤਕ ਵਿਚਲੇ ਲੇਖਾਂ ਵਿਚ ਛੋਹੇ ਗਏ ਵਿਸ਼ੇ ਗੰਭੀਰ ਤੇ ਡੂੰਘੇ ਅਰਥਾਂ ਵਾਲੇ ਹਨ। ਵਿਦਵਾਨ ਲੇਖਕ ਸ. ਰੂਪ ਸਿੰਘ ਨੇ ਗੁਰਬਾਣੀ ਦੀਆਂ ਤੁਕਾਂ ਨੂੰ ਆਧਾਰ ਬਣਾ ਕੇ ਵਿਸ਼ਿਆਂ ਦੀ ਪੇਸ਼ਕਾਰੀ ਬਹੁਤ ਹੀ ਸਰਲ, ਸੌਖੀ ਤੇ ਪ੍ਰਭਾਵਸ਼ਾਲੀ ਸ਼ੈਲੀ ਵਿਚ ਇਸ ਤਰ੍ਹਾਂ ਕੀਤੀ ਹੈ ਕਿ ਇਹ ਪਾਠਕ ਦੇ ਧੁਰ ਅੰਦਰ ਤੀਕ ਲਹਿ ਜਾਂਦੇ ਹਨ। ਉਸ ਦੀ ਭਾਸ਼ਾ 'ਤੇ ਵੀ ਪਕੜ ਹੈ ਅਤੇ ਉਸ ਕੋਲ ਸ਼ਬਦਾਵਲੀ ਦਾ ਵੀ ਭੰਡਾਰ ਹੈ, ਜਿਸ ਨੇ ਵਿਸ਼ਿਆਂ ਨੂੰ ਹੋਰ ਵੀ ਮੁੱਲਵਾਨ ਬਣਾਇਆ ਹੈ। ਵਿਸ਼ਿਆਂ ਦਾ ਨਿਭਾਅ ਵਿਦਵਾਨ ਲੇਖਕ ਦੀ ਗੁਰਬਾਣੀ ਪ੍ਰਤੀ ਸੋਝੀ ਹੋਣ ਦਾ ਪ੍ਰਮਾਣ ਵੀ ਹੈ ਤੇ ਜੀਵਨ-ਜੁਗਤਾਂ ਦੀ ਸਮਝ ਵੀ। ਜੀਵਨ-ਜੁਗਤਾਂ ਦੀਆਂ ਪਰਤਾਂ ਨੂੰ ਲੇਖਕ ਨੇ ਸੰਵੇਦਨਸ਼ੀਲਤਾ ਨਾਲ ਸਹਿਜ ਤੇ ਸਪੱਸ਼ਟ ਰੂਪ ਵਿਚ ਇਸ ਤਰ੍ਹਾਂ ਖੋਲ੍ਹਿਆ ਹੈ ਕਿ ਵਿਸ਼ੇ ਜਾਣਕਾਰੀ ਭਰਪੂਰ, ਰੌਚਕ ਤੇ ਪ੍ਰੇਰਨਾਦਾਇਕ ਬਣੇ ਹਨ। ਸਾਰੇ ਲੇਖ ਪੜ੍ਹਨ ਤੇ ਸਾਂਭਣਯੋਗ ਹਨ। ਸ. ਰੂਪ ਸਿੰਘ ਨੇ ਇਸ ਪੁਸਤਕ ਰਾਹੀਂ ਆਮ ਪਾਠਕ ਨੂੰ ਗੁਰਮਤਿ ਵਿਚਾਰਧਾਰਾ ਦੀ ਸੋਝੀ ਕਰਾਉਣ ਤੇ ਇਸ ਨਾਲ ਜੋੜਨ ਦਾ ਉਪਰਾਲਾ ਕੀਤਾ ਹੈ। ਇਹ ਉਸ ਦੀ ਪੰਥਕ ਸੋਚ ਤੇ ਸਮਰਪਣ ਭਾਵਨਾ ਦਾ ਲਖਾਇਕ ਹੈ। ਪੁਸਤਕ ਵਿਚਲੇ ਲੇਖਾਂ ਵਿਚ ਸਿੱਖ ਸਮਾਜ ਵਿਚ ਆਏ ਨਿਘਾਰ, ਸਿੱਖ ਨੌਜਵਾਨਾਂ ਵੱਲੋਂ ਸਿੱਖੀ ਸਰੂਪ ਨੂੰ ਤਰਜੀਹ ਨਾ ਦੇਣਾ, ਗੁਰਮਤਿ ਵਿਚਾਰਧਾਰਾ ਨੂੰ ਲੱਗ ਰਹੇ ਖੋਰੇ ਦੇ ਕਾਰਨਾਂ ਦੀ ਤਹਿ ਤਕ ਜਾਣ ਦਾ ਯਤਨ ਕੀਤਾ ਹੈ ਅਤੇ ਹੱਲ ਵੀ ਸੁਝਾਏ ਹਨ। ਪੁਸਤਕ ਦੇ ਕੀਮਤੀ ਲੇਖਾਂ ਵਿਚ ਇਕ ਲੇਖ ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਦਰਵਾਜ਼ਿਆਂ ਬਾਰੇ ਚੱਲ ਰਹੇ ਵਿਵਾਦ ਨੂੰ ਠੱਲ੍ਹ ਪਾਉਣ ਵਾਲਾ ਹੈ। ਰਿਸਦੇ ਜ਼ਖ਼ਮ ਜੂਨ ੮੪ ਸ. ਰੂਪ ਸਿੰਘ ਦੀ ਸੰਵੇਦਨਸ਼ੀਲਤਾ ਪ੍ਰਗਟਾਉਂਦਾ ਹੈ। ਸਿੱਖ ਯੁਵਕ ਅਤੇ ਸੂਚਨਾ ਤੇ ਸੰਚਾਰ ਸਮੱਸਿਆਵਾਂ ਬਾਰੇ ਵਿਸਥਾਰਪੂਰਵਕ ਲੇਖ ਨੌਜਵਾਨਾਂ ਨੂੰ ਸੇਧ ਦੇਣ ਵਾਲਾ ਅਤੇ ਆਪਣੇ ਅਮੀਰ ਵਿਰਸੇ ਨਾਲ ਜੋੜਨ ਵਾਲਾ ਹੈ। ਸੁਨਾਮੀ ਦਾ ਕਹਿਰ ਤੇ ਸਿੱਖ, ਲੇਹ 'ਚ ਵਾਪਰਿਆ ਦੁਖਾਂਤ ਤੇ ਸਿੱਖ ਅਤੇ ਸੁਣਿਆ-ਪੜ੍ਹਿਆ ਅਤੇ ਵੇਖਿਆ ਮਾਸਕੋ, ਜਿੱਥੇ ਬਹੁਤ ਹੀ ਜਾਣਕਾਰੀ ਭਰਪੂਰ ਹਨ, ਉੱਥੇ ਸਿੱਖ ਧਰਮ ਦੀ ਸੇਵਾ ਭਾਵਨਾ ਨੂੰ ਵੀ ਉਜਾਗਰ ਕਰਦਾ ਹੈ। ਵਿਦਵਾਨ ਲੇਖਕ ਸ. ਰੂਪ ਸਿੰਘ ਨੇ ਸ਼੍ਰੋਮਣੀ ਕਮੇਟੀ ਵਿਚ ਅਹਿਮ ਅਹੁਦਿਆਂ 'ਤੇ ਜ਼ਿੰਮੇਵਾਰੀ ਨਿਭਾਉਂਦਿਆਂ ਗੁਰਮਤਿ ਸਾਹਿਤ ਵਿਚ ਇਕ ਦਰਜਨ ਤੋਂ ਵੱਧ ਪੁਸਤਕਾਂ ਰਾਹੀਂ ਵਿਲੱਖਣ ਤੇ ਮਹੱਤਵਪੂਰਨ ਯੋਗਦਾਨ ਪਾਇਆ ਹੈ। ਅੱਜਕਲ੍ਹ ਉਹ ਸਕੱਤਰ ਦੀ ਜ਼ਿੰਮੇਵਾਰੀ ਨਿਭਾਅ ਰਹੇ ਹਨ। ਦਫ਼ਤਰੀ ਰੁਝੇਵਿਆਂ ਦੇ ਬਾਵਜੂਦ ਵੀ ਸ. ਰੂਪ ਸਿੰਘ ਨੇ 'ਸਿੱਖ ਸਰੋਕਾਰ' ਵਰਗੀ ਅਮੁੱਲੀ ਪੁਸਤਕ ਗੁਰਮਤਿ ਸਾਹਿਤ ਦੀ ਝੋਲੀ ਪਾਈ, ਜਿਸ ਨੇ ਸ. ਰੂਪ ਸਿੰਘ ਨੂੰ ਇਕ ਵੱਖਰੀ ਪਛਾਣ ਦਿੱਤੀ ਹੈ।

**ਰੀਵਿਊਕਾਰ**

ਸ. ਮਨਮੋਹਨ ਸਿੰਘ
ਮੋ: ੯੮੭੮੪-੪੭੬੩੫

# ਮੁਕਤਸਰ ਦੇ ਸ਼ਹੀਦਾਂ ਦੀ ਯਾਦ ਵਿਚ

*-ਕਵੀਸ਼ਰ ਸਵਰਨ ਸਿੰਘ ਭੌਰ**

ਪਰਵਾਰ ਵਾਰ ਕੇ ਤੇ ਮਾਲਵੇ ਚਰਨ ਗੁਰਾਂ ਨੇ ਪਾਏ,
ਮੱਲੀ ਢਾਬ ਖਿਦਰਾਣੇ ਦੀ ਡੇਰੇ ਸਿੰਘਾਂ ਉਸ ਥਾਂ ਲਾਏ।
ਮਾਤਾ ਭਾਗੋ ਮਹਾਂ ਸਿੰਘ ਨੇ ਕੀਤੇ ਬਚਨ ਸਿੰਘਾਂ ਨਾਲ ਖੁੱਲ੍ਹੇ,
ਉਹ ਖ਼ੂਨ ਪਵਿੱਤ੍ਰ ਹੋਊ ਜਿਹੜਾ ਦੇਸ਼ ਧਰਮ ਲਈ ਡੁੱਲ੍ਹੇ।

ਕਰਦਾ ਭਾਲ ਸਤਿਗੁਰਾਂ ਦੀ ਵਜੀਰ ਖਾਨ ਵੀ ਮਗਰੇ ਆਇਆ,
ਪਾਣੀ ਮਿਲਦਾ ਨਾ ਸੀ ਕਿਧਰੇ ਉੱਡਦੀ ਧੂੜ ਵੇਖ ਘਬਰਾਇਆ।
ਅੱਗੇ ਸਿੰਘ ਮਝੈਲ ਡਟੇ ਨੇ ਨਾਲ ਨਿਸ਼ਾਨ ਕੇਸਰੀ ਝੁੱਲ੍ਹੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਸੂਰਮੇ ਮਹਾਂ ਸਿੰਘ ਨੇ ਆਖਿਆ ਸਿੰਘੋ ਕਰੋ ਦਲੇਰੀ,
ਦੁਸ਼ਮਣ ਦੀਆਂ ਫੌਜਾਂ ਨੂੰ ਆਪਾਂ ਮਾਰ ਕਰ ਦੇਈਏ ਢੇਰੀ।
ਟੁੱਟ ਗਏ ਸਾਂ ਸਤਿਗੁਰਾਂ ਤੋਂ ਲੁੱਟ ਲਉ ਅੱਜ ਸ਼ਹੀਦੀ ਬੁੱਲ੍ਹੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਤੇਗਾਂ ਸੂਤ ਕੇ ਸਿੰਘਾਂ ਨੇ ਮੁੱਖੋਂ ਅਕਾਲ ਅਕਾਲ ਗਜਾਇਆ,
ਮੱਚ ਗਈ ਤਰਥੱਲੀ ਸੀ ਵੈਰੀ ਦਲ ਬੜਾ ਘਬਰਾਇਆ।
ਉੱਚੀ ਟਿੱਬੀ ਤੋਂ ਤੱਕਦੇ ਸਿੰਘ ਅਸਾਡੇ ਭੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਗਈ ਪੇਸ਼ ਨਾ ਸੂਬੇ ਦੀ ਸਿੰਘ ਵੇਖ ਪਿੱਛੇ ਨੂੰ ਹੱਟਿਆ,
ਪਾਣੀ ਬਿਨ ਤੜਫ ਰਹੇ ਕਹਿੰਦੇ ਕੀ ਅਸਾਂ ਨੇ ਖੱਟਿਆ।
ਘੜੀ ਆਈ ਮੁਸੀਬਤ ਦੀ ਸਾਨੂੰ ਰੱਖ ਲੈ ਨਬੀ ਰਸੂਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਓਧਰ ਮਾਤਾ ਭਾਗੋ ਨੇ ਵੈਰੀ ਬਹੁਤੇ ਮਾਰ ਮੁਕਾਏ,
ਸਿੰਘ ਹੋਣ ਸ਼ਹੀਦ ਜਿਹੜੇ ਕਹਿੰਦੇ ਗੁਰੂ ਜੀ ਹੋ ਸਹਾਏ।
ਅੱਜ ਦਿਨ ਵਡਭਾਗਾ ਹੈ ਲੁੱਟ ਲਉ ਤੁਸੀਂ ਖੁਸ਼ੇ ਅਣਮੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

*ਪਿੰਡ ਤੇ ਡਾਕ: ਸਰਲੀ ਕਲਾਂ, ਵਾਇਆ ਜੰਡਿਆਲਾ ਗੁਰੂ, (ਤਰਨਤਾਰਨ)-੧੪੩੧੧੫
ਮੋ. ੯੯੭੨੨੫੭੬੪੨

ਮਹਾਂ ਸਿਘ ਸੂਰਮੇ ਨੇ ਦੁਸ਼ਮਣ ਵੱਢ ਕੇ ਕਰਤੇ ਢੇਰੀ,
ਦੁਸ਼ਮਣ ਦਾ ਫੱਟ ਖਾ ਕੇ ਡਿੱਗਾ ਧਰਤ ਜਿਉ ਪੱਤੇ ਬੇਰੀ।
ਸੁਣ ਖੜਕਾ ਤੇਗਾਂ ਦਾ ਬਹੁਤੇ ਮੁਗ਼ਲ ਮਿੱਟੀ ਵਿਚ ਰੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਨਕਸ਼ਾ ਜੰਗ ਦਾ ਤੱਕ ਕੇ ਤੇ ਕਹਿੰਦੇ ਮੇਰੇ ਸਿੰਘ ਦੀਦਾਰੀ,
ਮੁੱਖੜੇ ਪੂੰਝਦੇ ਸਿੰਘਾਂ ਦੇ ਕਹਿੰਦੇ ਮੇਰਾ ਦਸ ਹਜ਼ਾਰੀ।
ਜਿਹੜੇ ਸਿੰਘ ਸ਼ਹੀਦ ਹੋਏ ਸਾਰੇ ਕਰੋ ਅਗਨ ਦੇ ਚੁੱਲ੍ਹੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਮੁੱਖੜਾ ਪੂੰਝਦੇ ਮਹਾਂ ਸਿੰਘ ਦਾ ਕਹਿੰਦੇ ਸਿੰਘਾਂ ਮਰਦ ਦਲੇਰਾ,
ਬੀਜ ਬੀਜਿਆ ਧਰਮ ਦਾ ਤੂੰ ਸਿੰਘਾਂ ਦਿਲ ਮੋਹ ਲਿਆ ਮੇਰਾ।
ਜੋ ਮੰਗਣਾ ਮੰਗ ਲੈ ਤੂੰ ਨਾਨਕ ਗੁਰੂ ਦੇ ਦਰ ਨੇ ਖੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਮਹਾਂ ਸਿੰਘ ਇਉਂ ਕਹਿਣ ਲੱਗਾ ਜੇਕਰ ਤੁੱਠੇ ਬੇਦਾਵਾ ਪਾੜੋ,
ਅਸੀਂ ਭੁੱਲੇ ਭਟਕੇ ਹਾਂ ਸਾਨੂੰ ਰੰਗ ਨਾਮ ਦਾ ਚਾੜ੍ਹੋ।
ਸਿੱਖੀਉਂ ਖਾਰਜ ਹੋਈਏ ਨਾ ਬਣੀਏ ਪੁੱਤਰ ਤੁਸਾਂ ਦੇ ਦੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਗੁਰਾਂ ਪਾੜ ਬੇਦਾਵੇ ਨੂੰ ਸਿੰਘ ਨੂੰ ਛਾਤੀ ਦੇ ਨਾਲ ਲਾਇਆ,
ਸਿੱਖੀ ਟੁੱਟੀ ਗੰਢ ਲਈ ਤੂੰ ਮੁੱਖੋਂ ਬਚਨ ਗੁਰਾਂ ਫ਼ਰਮਾਇਆ।
ਬਣਿਆ ਥਾਨ ਸੁਹਾਵਾ ਹੈ ਕੋਈ ਨਹੀਂ ਹੈ ਇਸ ਦੇ ਤੁੱਲੇ,
ਉਹ ਖ਼ੂਨ ਪਵਿੱਤ੍ਰ ਹੋਊ... ... ...

ਖਿਦਰਾਣੇ ਦੀ ਢਾਬ ਜਿਹੜੀ ਗਈ ਹੈ ਦੁਨੀਆ ਵਿਚ ਸਤਿਕਾਰੀ,
ਉਹ ਵਸਤੂ ਮਿਲਦੀ ਹੈ ਜੋ ਵੀ ਕਿਸੇ ਨੇ ਦਿਲ ਵਿਚ ਧਾਰੀ।
ਮੁਕਤਸਰ ਦੀ ਧਰਤੀ ’ਤੇ ‘ਭੌਰਾ’ ਝੰਡੇ ਇਨ੍ਹਾਂ ਦੇ ਝੁੱਲ੍ਹੇ,
ਉਹ ਖ਼ੂਨ ਪਵਿੱਤ੍ਰ ਹੋਊ ਜਿਹੜਾ ਦੇਸ਼ ਧਰਮ ਲਈ ਡੁੱਲ੍ਹੇ।



# ਸਰਦਾਰ ਹਰੀ ਸਿੰਘ ਨਲੂਆ

-'ਖਾਲਸਾ' ਮਨਜੀਤ ਸਿੰਘ*

ਨਲੂਆ, ਬੀਰ, ਅਣਖੀਲਿਆ, ਹਰੀ ਸਿੰਘਾ।
ਤੇਗ ਆਪਣੀ ਖੂਬ ਖੜਕਾ ਗਿਉਂ ਤੂੰ।
ਕੀਤਾ ਪੰਥ ਦਾ ਨਾਮ ਤੂੰ ਹੈ ਰੋਸ਼ਨ।
ਸ਼ਾਨ ਲਾਹੌਰ ਦਰਬਾਰ ਦੀ ਚਮਕਾ ਗਿਉਂ ਤੂੰ।

ਧਾਂਕ ਪੈ ਗਈ ਤੇਰੀ ਬਹਾਦਰੀ ਦੀ।
ਤੇਗ ਸੂਤ ਰਣ ਵਿਚ ਜਦ ਆ ਗਿਉਂ ਤੂੰ।
ਲਾਸ਼ਾਂ ਲਹੂ ਵਿਚ ਤਾਰੀਆਂ ਲਾਉਣ ਓਥੇ।
ਜਿੱਥੇ ਟੱਪ ਸ਼ਮਸ਼ੀਰ ਦੇ ਲਾ ਗਿਉਂ ਤੂੰ।

ਥਰ-ਥਰ ਕੰਬਦੇ ਸੂਰ ਅਫ਼ਗਾਨ ਤੈਥੋਂ।
ਸਭ ਨੂੰ ਈਨ ਆਪਣੀ ਮਨਾ ਗਿਉਂ ਤੂੰ।
ਅਸ਼ਕੇ ਦੁੱਲਿਆ ਤੇਰੀ ਕੁਰਬਾਨੀਆਂ ਦੇ।
ਸਿੱਖ ਪੰਥ ਦੀ ਮੁੱਛ ਅਖਵਾ ਗਿਉਂ ਤੂੰ।

ਦਿਲ ਦਾ ਗਨੀ, ਕਰਮ ਦਾ ਧਨੀ ਪੂਰਾ।
ਦੇਗ, ਤੇਗ ਦੋਵੇਂ ਵਰਤਾ ਗਿਉਂ ਤੂੰ।
ਸ਼ਾਂਤੀ ਲਿਆਂਦੀ, ਕਸ਼ਮੀਰ, ਅਫ਼ਗਾਨ ਅੰਦਰ।
ਗੜਿਆਂ ਵਾਂਗ ਜਦ ਤੀਰ ਵਰਸਾ ਗਿਉਂ ਤੂੰ।

ਭਾਵੇਂ ਚਮਕਦਾ ਸਿੱਖਾਂ ਦੇ ਹਿਰਦਿਆ 'ਚ'
'ਖਾਲਸਾ' ਕੌਮ ਦਾ ਰੁਤਬਾ ਵਧਾ ਗਿਉਂ ਤੂੰ।



* *Dharam Ghund Taraal, Kashmir-192123 (J&K)*

# ਵਰਤੀ ਕਦੇ ਤੰਬਾਕੂ ਨਾ

*-ਮਾ. ਸੁਖਦੇਵ ਸਿੰਘ 'ਜਾਚਕ'**

ਲੁੱਟਣ ਵਾਲੇ ਲੱਖਾਂ, ਨਸ਼ਿਆਂ ਵਰਗਾ ਡਾਕੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ, ਵਰਤੀਂ ਕਦੇ ਤੰਬਾਕੂ ਨਾ।
ਇਹ ਜ਼ਹਿਰ ਤੰਬਾਕੂ ਦੀ, ਜਦ ਅੰਦਰ ਜਾਂਦੀ ਹੈ।
ਨਰਮ ਫੇਫੜਿਆਂ ਨੂੰ, ਫਿਰ ਸਾੜ ਮੁਕਾਂਦੀ ਹੈ।
ਅੱਜ ਖੰਘੀ ਜਾਂਦਾ ਕਾਹਤੋਂ, ਕਹਿੰਦਾ ਟਿਕਦਾ ਬਾਪੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ... ... ...

ਕਈ ਜਰਦਾ ਲਾਉਂਦੇ ਨੇ, ਫਿਰ ਥੂਹ ਥੂਹ ਕਰਦੇ ਨੇ।
ਕੈਂਸਰ ਵੀ ਹੋ ਸਕਦੈ, ਕਮਲੇ ਜ਼ਰਾ ਨਾ ਡਰਦੇ ਨੇ।
ਜੇ ਜਾਣ ਕੇ ਖੂਹ ਵਿਚ ਡਿਗਦੈ, ਕੋਈ ਚੰਗਾ ਆਖੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ... ... ...

ਆਹ ਸਿਗਰਟ ਬੀੜੀਆਂ ਦੇ, ਜੋ ਸੂਟੇ ਲਾਉਂਦੇ ਨੇ।
ਫੁੱਲ ਵਰਗੀ ਜਵਾਨੀ ਇਹ, ਕਿਉਂ ਸਾੜ ਮੁਕਾਉਂਦੇ ਨੇ।
ਐਸਾ ਰੋਗ ਚਿੰਬੜ ਗਿਆ ਜੇ, ਫਿਰ ਕੋਈ ਵੀ ਰਾਖੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ... ... ...

ਆਹ ਤਲਬ ਤੇ ਗੁਟਕਾ ਜੋ, ਸਭ ਪੁੜੀਆਂ ਜ਼ਹਿਰ ਦੀਆਂ।
ਇਕ ਦਿਨ ਬਣ ਜਾਣਗੀਆਂ, ਇਹ ਘੜੀਆਂ ਕਹਿਰ ਦੀਆਂ।
ਦੁੱਖ ਭੋਗੇਂਗਾ ਤੂੰ ਹੀ, ਕਿਸੇ ਦਾ ਕੁਝ ਵੀ ਗੁਆਚੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ... ... ...

ਇਹ ਸਿਹਤ ਗਵਾ ਸਕਦੈ, ਤੇ ਉਮਰ ਘਟਾ ਸਕਦੈ।
ਸੰਤਾਨ ਜੋ ਆਉਣ ਵਾਲੀ, ਅਪੰਗ ਬਣਾ ਸਕਦੈ।
ਦਿਮਾਗ ਹੋਣ ਕਮਜ਼ੋਰ ਤੇ ਚੰਗੇ ਬਣਨ ਪੜ੍ਹਾਕੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ... ... ...

ਅੱਜ ਤੋਂ ਬਾਅਦ ਤੰਬਾਕੂ ਨੂੰ, ਕੋਈ ਹੱਥ ਵੀ ਲਾਇਓ ਨਾ।
ਸਵਰਗਾਂ ਜਿਹੀ ਜ਼ਿੰਦਗੀ ਨੂੰ, ਕਿਤੇ ਨਰਕ ਬਣਾਇਓ ਨਾ।
ਅੱਜ 'ਜਾਚਕ' ਦੀ ਮੰਨ ਲਓ, ਫੇਰ ਦੁਬਾਰਾ ਆਖੂ ਨਾ।
ਜੇ ਖੁਸ਼ੀਆਂ ਨਾਲ ਜਿਉਣੈ, ਵਰਤੀ ਕਦੇ ਤੰਬਾਕੂ ਨਾ।

*ਖੁੰਢ ਵਾਲਾ ਸੈਣੀਆਂ, ਡਾਕਘਰ-ਮੰਡੀ ਲਾਧੂਕਾ, ਤਹਿ: ਜਲਾਲਾਬਾਦ (ਫਿਰੋਜ਼ਪੁਰ)।
ਮੋ: ੯੪੬੪੦-੦੫੬੮੫




# ਗੁ: ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਰੇਲ ਲਿਪੀਅੰਤਰਨ ਸਬੰਧੀ ਸ਼ੁਕਰਾਨਾ ਸਮਾਗਮ

ਸ੍ਰੀ ਅੰਮ੍ਰਿਤਸਰ: ੦੪ ਅਪ੍ਰੈਲ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਹਜ਼ੂਰੀ ਰਾਗੀ ਭਾਈ ਗੁਰਮੇਜ ਸਿੰਘ ਨੇ ਅਣਥੱਕ ਮਿਹਨਤ ਕਰਕੇ ਸੂਰਮੇ ਸਿੰਘਾਂ (ਨੇਤਰਹੀਣਾਂ) ਲਈ ਗੁਰਬਾਣੀ ਦਾ ਪਾਠ ਕਰਨ ਲਈ ਬਰੇਲ ਲਿਪੀ 'ਚ ੧੮ ਪੋਥੀਆਂ ਵਿਚ ਲਿਪੀਅੰਤਰਨ ਕੀਤਾ ਹੈ। ਇਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ਼ੁਕਰਾਨਾ ਸਮਾਗਮ ਕੀਤਾ ਗਿਆ।

ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਲਿਆਣਕਾਰੀ ਸੰਦੇਸ਼ ਨੂੰ ਵਿਸ਼ਵ ਭਰ ਵਿਚ ਪ੍ਰਚਾਰਣ-ਪ੍ਰਸਾਰਣ ਹਿੱਤ ਗੁਰਬਾਣੀ ਦੇ ਅਨੁਵਾਦ, ਟੀਕੇ, ਸ਼ਬਦਾਰਥ ਆਦਿ ਪਹਿਲਾਂ ਵੱਖ-ਵੱਖ ਇਤਿਹਾਸਕਾਰਾਂ ਵੱਲੋਂ ਕੀਤੇ ਗਏ ਸਨ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਗੁਰਬਾਣੀ ਨੂੰ ਸੂਰਮੇ ਸਿੰਘ ਨਹੀਂ ਸਨ ਪੜ੍ਹ ਸਕਦੇ ਉਨ੍ਹਾਂ ਦੀ ਸਹੂਲਤ ਵਾਸਤੇ ਭਾਈ ਗੁਰਮੇਜ ਸਿੰਘ ਸਾਬਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਸਖਤ ਮਿਹਨਤ ਤੇ ਸਬਰ-ਸਿਦਕ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਗੁਰਬਾਣੀ ਨੂੰ ਬਰੇਲ ਲਿਪੀਅੰਤਰਨ ਕਰਨ ਦਾ ਮਹਾਨ ਇਤਿਹਾਸਿਕ ਤੇ ਅਧਿਆਤਮਿਕ ਕਾਰਜ ਕੀਤਾ ਹੈ। ਉਨ੍ਹਾਂ ਕਿਹਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿਫਾਰਸ਼ ਕੀਤੀ ਹੈ ਕਿ ਭਾਈ ਗੁਰਮੇਜ ਸਿੰਘ ਨੇ ਨਿਵੇਕਲਾ ਕਾਰਜ ਕੀਤਾ ਹੈ ਤੇ ਇਨ੍ਹਾਂ ਨੂੰ 'ਕੌਮੀ ਸਨਮਾਨ' ਨਾਲ ਸਨਮਾਨਿਤ ਕੀਤਾ ਜਾਵੇ। ਸੋ ਪੰਜ ਸਿੰਘ ਸਾਹਿਬਾਨ ਦੀ ਮੀਟਿੰਗ 'ਚ ਵਿਚਾਰ ਕਰਕੇ ਭਾਈ ਗੁਰਮੇਜ ਸਿੰਘ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਨਮਾਨ ਦਿੱਤਾ ਜਾਵੇਗਾ।

ਇਸ ਮੌਕੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਭਾਈ ਗੁਰਮੇਜ ਸਿੰਘ ਸਾਬਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਸੂਰਮੇ ਸਿੰਘਾਂ ਲਈ ਵਿਸ਼ੇਸ਼ ਉਪਰਾਲਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਰੇਲ ਲਿਪੀ 'ਚ ੧੮ ਪੋਥੀਆਂ ਦੇ ਰੂਪ 'ਚ ਲਿਪੀਅੰਤਰਨ ਕਰਵਾਇਆ ਹੈ ਜੋ ਇਤਿਹਾਸਿਕ ਕਾਰਜ ਹੈ ਤੇ ਇਸ ਦੀ ਮੈਂ ਭਾਈ ਗੁਰਮੇਜ ਸਿੰਘ ਤੇ ਸਮੁੱਚੇ ਸਿੱਖ ਜਗਤ ਨੂੰ ਵਧਾਈ ਦਿੰਦਾ ਹਾਂ। ਇਨ੍ਹਾਂ ਦੇ ਇਸ ਉਪਰਾਲੇ ਨਾਲ ਸੂਰਮੇ ਸਿੰਘ ਵੀ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦੀ ਬਾਣੀ ਪੜ੍ਹ ਸਕਦੇ ਹਨ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਮੱਲ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਭਾਈ ਸਾਹਿਬ ਭਾਈ ਪਿੰਦਰਪਾਲ ਸਿੰਘ ਨੇ ਵੀ ਸੰਗਤਾਂ ਸਾਹਮਣੇ ਵਿਚਾਰ ਪੇਸ਼ ਕੀਤੇ। ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਤੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੇ ਭਾਈ ਗੁਰਮੇਜ ਸਿੰਘ ਨੂੰ ਸਿਰੋਪਾਓ ਦੀ ਬਖਸ਼ਿਸ਼ ਕੀਤੀ। ਉਪਰੰਤ ਵੱਖ-ਵੱਖ ਸਭਾ ਸੁਸਾਇਟੀਆਂ ਤੇ ਨੇਤਰਹੀਣ ਸੰਸਥਾਵਾਂ ਨੇ ਵੀ ਭਾਈ ਗੁਰਮੇਜ ਸਿੰਘ ਨੂੰ ਸਿਰੋਪਾਓ ਭੇਟ ਕੀਤੇ। ਇਸ ਤੋਂ ਪਹਿਲਾਂ ਭਾਈ ਗੁਰਮੇਜ ਸਿੰਘ ਸਾਬਕਾ ਹਜ਼ੂਰੀ ਰਾਗੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਸੰਗਤਾਂ ਨੂੰ ਬਰੇਲ ਲਿਪੀ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਾਰੇ ਸਮਾਗਮ 'ਚ ਮੰਚ ਦੀ ਸੇਵਾ ਸ. ਰੂਪ ਸਿੰਘ ਸਕੱਤਰ ਸ਼੍ਰੋਮਣੀ ਕਮੇਟੀ ਵੱਲੋਂ ਭਾਵਪੂਰਤ ਸ਼ਬਦਾਂ ਨਾਲ ਨਿਭਾਈ ਗਈ।

## ਜਥੇ: ਅਵਤਾਰ ਸਿੰਘ 'ਅਕਾਲੀ ਫੂਲਾ ਸਿੰਘ ਐਵਾਰਡ' ਨਾਲ ਸਨਮਾਨਿਤ

ਸ੍ਰੀ ਅੰਮ੍ਰਿਤਸਰ: ੨੯ ਮਾਰਚ- ਹੋਲੇ-ਮਹੱਲੇ ਦੇ ਜੋੜ-ਮੇਲੇ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਿਸ਼ੇਸ਼ ਸਹਿਯੋਗ ਨਾਲ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ੯੬ਵੇਂ ਕਰੋੜੀ ਚੱਲਦਾ ਵਹੀਰ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ ਛਾਉਣੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਗਤਕਾ ਮੁਕਾਬਲੇ ਕਰਵਾਏ ਗਏ। ਦਲ ਦੇ ਮੁਖੀ ਜਥੇਦਾਰ ਬਲਬੀਰ ਸਿੰਘ ਦੀ ਦੇਖ-ਰੇਖ ਹੇਠ ਹੋਏ ਇਨ੍ਹਾਂ ਗਤਕਾ ਮੁਕਾਬਲਿਆਂ ਵਿਚ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਸ਼ੇਸ਼ ਮਹਿਮਾਨ ਵਜੋਂ ਸ਼ਾਮਲ ਹੋਏ।

ਇਸ ਮੌਕੇ ਬੋਲਦਿਆਂ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਗਤਕਾ ਜੰਗਜੂ ਖੇਡ ਹੈ ਅਤੇ ਸਿੱਖ ਧਰਮ ਅੰਦਰ ਇਸ ਦੀ ਵਿਸ਼ੇਸ਼ ਅਹਿਮੀਅਤ ਹੈ। ਉਨ੍ਹਾਂ ਹੋਲੇ-ਮਹੱਲੇ ਮੌਕੇ ਕਰਵਾਏ ਜਾਂਦੇ ਗਤਕੇ ਸਮੇਤ ਹੋਰ ਫੌਜੀ ਕਰਤਬਾਂ ਦਾ ਜ਼ਿਕਰ ਕਰਦਿਆਂ ਕਿਹਾ ਕਿ ਕੌਮ ਦੀ ਚੜ੍ਹਦੀ ਕਲਾ ਦੀ ਦਿੱਖ ਨੂੰ ਰੂਪਮਾਨ ਕਰਨ ਲਈ ਅਜਿਹੇ ਮੁਕਾਬਲੇ ਜ਼ਰੂਰੀ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਯਤਨਸ਼ੀਲ ਅਤੇ ਹਰ ਜਥੇਬੰਦੀ ਨੂੰ ਪੂਰਨ ਸਹਿਯੋਗ ਦੇਣ ਲਈ ਵਚਨਬੱਧ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਅੱਗੇ ਤੋਂ ਗਤਕਾ ਮੁਕਾਬਲੇ ਕਰਾਉਣ ਦੀ ਜਿੰਮੇਵਾਰੀ ਪੱਕੇ ਤੌਰ 'ਤੇ ਬਾਬਾ ਬਲਬੀਰ ਸਿੰਘ ਸ਼੍ਰੋਮਣੀ ਬੁੱਢਾ ਦਲ ਨੂੰ ਸੌਂਪੀ।

ਹੋਲਾ-ਮਹੱਲਾ ਮੌਕੇ ਹਰ ਸਾਲ ਚਰਨ ਗੰਗਾ ਸਟੇਡੀਅਮ ਵਿਚ ਬੁੱਢਾ ਦਲ, ਤਰਨਾ ਦਲ, ਹਰੀਆਂ ਵੇਲਾਂ ਅਤੇ ਹੋਰ ਨਿਹੰਗ ਸਿੰਘ ਦਲਾਂ ਦੀਆਂ ਜਥੇਬੰਦੀਆਂ ਵੱਲੋਂ ਖਾਲਸਾਈ ਜੰਗਜੂ ਖੇਡ ਕਰਤਬ ਦਿਖਾਏ ਜਾਂਦੇ ਹਨ। ਨਿਹੰਗ ਸਿੰਘ ਜਥੇਬੰਦੀਆਂ ਨੂੰ ਖਾਲਸਾਈ ਜਾਹੋ-ਜਲਾਲ ਪ੍ਰਗਟਾਉਣ ਲਈ ਕੀਤੇ ਇਨ੍ਹਾਂ ਉਪਰਾਲਿਆਂ ਲਈ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਕ ਲੱਖ ਰੁਪਏ ਦੀ ਰਾਸ਼ੀ ਭੇਟ ਕੀਤੀ।

ਇਸ ਮੌਕੇ ਸ਼੍ਰੋਮਣੀ ਬੁੱਢਾ ਦਲ ਦੇ ਜਥੇਦਾਰ ਬਾਬਾ ਬਲਬੀਰ ਸਿੰਘ ਦੀ ਅਗਵਾਈ ਹੇਠ ਸਮੂਹ ਨਿਹੰਗ ਸਿੰਘ ਦਲਾਂ ਵੱਲੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੂੰ ਉਨ੍ਹਾਂ ਦੀਆਂ ਸ਼ਾਨਦਾਰ ਪੰਥਕ ਸੇਵਾਵਾਂ ਬਦਲੇ 'ਅਕਾਲੀ ਬਾਬਾ ਫੂਲਾ ਸਿੰਘ ਐਵਾਰਡ' ਨਾਲ ਸਨਮਾਨਿਤ ਕੀਤਾ ਗਿਆ।

## ਰੇਲਵੇ ਸਟੇਸ਼ਨ ਵਿਖੇ 'ਸ੍ਰੀ ਹਰਿਮੰਦਰ ਸਾਹਿਬ' ਦਾ ਮਾਡਲ ਸੁਸ਼ੋਭਿਤ

ਸ੍ਰੀ ਅੰਮ੍ਰਿਤਸਰ: ੦੪ ਅਪ੍ਰੈਲ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਇਤਿਹਾਸਿਕ ਮਹੱਤਤਾ ਨੂੰ ਪ੍ਰਗਟਾਉਣ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਗੋਲਡ ਪਲੇਟਡ ਮਾਡਲ ਸ੍ਰੀ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ 'ਤੇ ਸੁਸ਼ੋਭਿਤ ਕੀਤਾ ਗਿਆ, ਜਿਸ ਉੱਪਰੋਂ ਅੱਜ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਰਦਾ ਹਟਾਇਆ ਗਿਆ। ਇਸ ਤੋਂ ਪਹਿਲਾਂ ਭਾਈ ਰਾਜਦੀਪ ਸਿੰਘ ਅਰਦਾਸੀਏ ਨੇ ਸ੍ਰੀ ਅਨੰਦ ਸਾਹਿਬ ਜੀ ਦੀਆਂ ਪੰਜ ਪੌੜੀਆਂ ਦਾ ਪਾਠ ਕਰ ਕੇ ਅਰਦਾਸ ਕੀਤੀ। ਉਨ੍ਹਾਂ ਕਿਹਾ ਕਿ ਇਸ ਮਾਡਲ ਨੂੰ ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਵੱਲੋਂ ਤਿਆਰ ਕੀਤਾ ਗਿਆ ਹੈ। ਇਸ ਤੋਂ ਪਹਿਲਾਂ ਸ੍ਰੀ ਗੁਰੂ ਰਾਮਦਾਸ ਅੰਤਰ-ਰਾਸ਼ਟਰੀ ਹਵਾਈ ਅੱਡਾ ਰਾਜਾਸਾਂਸੀ (ਸ੍ਰੀ ਅੰਮ੍ਰਿਤਸਰ) ਅਤੇ ਭਾਰਤ-ਪਾਕਿ ਸਰਹੱਦ ਵਾਹਗਾ ਬਾਰਡਰ ਵਿਖੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮਾਡਲ ਸੁਸ਼ੋਭਿਤ ਕੀਤੇ ਜਾ ਚੁੱਕੇ ਹਨ।

ਇਸ ਮੌਕੇ ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ, ਸ. ਬਿਕਰਮਜੀਤ ਸਿੰਘ ਕੋਟਲਾ ਤੇ ਸ. ਬਲਦੇਵ ਸਿੰਘ ਐਮ.ਏ. ਮੈਂਬਰ ਸ਼੍ਰੋਮਣੀ ਕਮੇਟੀ, ਸ. ਮਨਜੀਤ ਸਿੰਘ ਨਿੱਜੀ ਸਕੱਤਰ ਪ੍ਰਧਾਨ ਸਾਹਿਬ ਅਤੇ ਸ. ਪਰਮਜੀਤ ਸਿੰਘ ਮੀਤ ਸਕੱਤਰ ਆਦਿ ਕਈ ਹੋਰ ਪਤਵੰਤੇ ਹਾਜ਼ਰ ਸਨ।

## ਪਾਕਿਸਤਾਨ ਸਰਕਾਰ ਸਾਈਂ ਨਾਰਾਇਣ ਭਜਨ ਖ਼ਿਲਾਫ਼ ਸਖਤ ਕਾਰਵਾਈ ਕਰੇ- ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੦ ਮਾਰਚ- ਪਾਕਿਸਤਾਨ 'ਚ ਸੂਬਾ ਸਿੰਧ ਦੇ ਸ਼ਹਿਰ ਸ਼ਿਕਾਰਪੁਰ ਦੇ ਡੇਰਾ ਮੁਖੀ ਸਾਈਂ ਨਾਰਾਇਣ ਭਜਨ ਵੱਲੋਂ ਨੰਗੇ ਸਿਰ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਕੇ ਮਗਰਲੇ ਪਾਸੇ ਖਾਲੀ ਅੰਗ 'ਤੇ ਸ਼ਰਾਰਤ ਭਰੇ ਲਹਿਜੇ ਨਾਲ ਗਣੇਸ਼ ਦਾ ਨਿਸ਼ਾਨ ਬਣਾਏ ਜਾਣ ਦੀ ਹਿਰਦੇ-ਵੇਦਕ ਘਟਨਾ ਦੀ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਖ਼ਤ ਸ਼ਬਦਾਂ 'ਚ ਨਿਖੇਧੀ ਕਰਦਿਆਂ ਪਾਕਿਸਤਾਨ ਸਰਕਾਰ ਪਾਸੋਂ

ਮੰਗ ਕੀਤੀ ਹੈ ਕਿ ਅਜਿਹੇ ਸ਼ਰਾਰਤੀ ਅਨਸਰਾਂ ਨੂੰ ਤੁਰੰਤ ਗ੍ਰਿਫਤਾਰ ਕਰ ਕੇ ਸਖ਼ਤ ਸਜ਼ਾ ਦਿੱਤੀ ਜਾਵੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਤੋਂ ਜਾਰੀ ਪ੍ਰੈੱਸ ਰਿਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਿਸੇ ਵੀ ਕੀਮਤ 'ਤੇ ਸਹਿਣ ਨਹੀਂ ਕਰੇਗੀ। ਇਸ ਵਿਚ ਦਰਜ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਵੱਲੋਂ ਉਚਾਰੀ ਗਈ ਪਾਵਨ ਗੁਰਬਾਣੀ ਸਮੁੱਚੀ ਮਨੁੱਖਤਾ ਲਈ ਚਾਨਣ-ਮੁਨਾਰਾ ਹੈ। ਸਰਬੱਤ ਦੇ ਭਲੇ ਲਈ ਸੰਦੇਸ਼ ਦੇਣ ਵਾਲੇ ਧਰਮ ਗ੍ਰੰਥ ਦੀ ਬੇਅਦਬੀ ਕਰਨ ਵਾਲੇ ਸ਼ਿਕਾਰਪੁਰ ਡੇਰੇ ਦੇ ਮੁਖੀ ਸਾਈਂ ਨਾਰਾਇਣ ਭਜਨ ਖ਼ਿਲਾਫ਼ ਪਾਕਿਸਤਾਨ ਸਰਕਾਰ ਸਖਤ ਧਾਰਾਵਾਂ ਤਹਿਤ ਪਰਚਾ ਦਰਜ ਕਰਕੇ ਤੁਰੰਤ ਗ੍ਰਿਫਤਾਰ ਕਰੇ। ਉਨ੍ਹਾਂ ਕਿਹਾ ਕਿ ਅਜਿਹੇ ਸ਼ਰਾਰਤੀ ਲੋਕਾਂ ਦੀਆਂ ਘਟੀਆ ਕਾਰਵਾਈਆਂ ਨਾਲ ਫਿਰਕਿਆਂ ਵਿੱਚ ਲੜਾਈ ਝਗੜਾ ਪੈਦਾ ਹੋਣ ਦੀ ਸੰਭਾਵਨਾ ਪੈਦਾ ਹੁੰਦੀ ਹੈ। ਉਨ੍ਹਾਂ ਕਿਹਾ ਕਿ ਡੇਰੇਦਾਰ ਵੱਲੋਂ ਜਾਣ ਬੁੱਝ ਕੇ ਕੀਤੀ ਗਈ, ਇਹ ਘਿਨਾਉਣੀ ਕਾਰਵਾਈ ਸਿੱਖ ਕੌਮ ਨੂੰ ਕਤਈ ਬਰਦਾਸ਼ਤ ਨਹੀਂ। ਉਨ੍ਹਾਂ ਕਿਹਾ ਕਿ ਅਜਿਹੇ ਅਧਰਮੀ ਲੋਕਾਂ ਦਾ ਇਕ ਹੀ ਨਿਸ਼ਾਨਾ ਹੁੰਦਾ ਹੈ ਕਿ ਕਿਸੇ ਨਾ ਕਿਸੇ ਤਰੀਕੇ ਅਮਨ ਸ਼ਾਂਤੀ ਨੂੰ ਭੰਗ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਇਸ ਕਾਰਵਾਈ ਨਾਲ ਸਿੱਖ ਭਾਵਨਾਵਾਂ ਨੂੰ ਭਾਰੀ ਠੇਸ ਪੁੱਜੀ ਹੈ ਤੇ ਸਿੱਖ ਹਿਰਦੇ ਵਲੂੰਧਰੇ ਗਏ ਹਨ ਇਸ ਲਈ ਪਾਕਿਸਤਾਨ ਸਰਕਾਰ ਨੂੰ ਚਾਹੀਦਾ ਹੈ ਕਿ ਘੱਟ-ਗਿਣਤੀ ਸਿੱਖ ਭਾਈਚਾਰੇ ਦੇ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਰਾਖੀ ਨੂੰ ਯਕੀਨੀ ਬਣਾਇਆ ਜਾਵੇ।

## ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਨ ਦਿਵਸ ਵਜੋਂ ਮਨਾਇਆ ਗਿਆ

ਸ੍ਰੀ ਅੰਮ੍ਰਿਤਸਰ: ੧੪ ਮਾਰਚ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਨ ਦਿਵਸ ਵਜੋਂ ਮਨਾਉਂਦਿਆਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ।

ਇਸ ਮੌਕੇ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਕਿਹਾ ਕਿ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਨ ਦਿਵਸ ਵਜੋਂ ਮਨਾਉਣ ਦਾ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੋ ਫੈਸਲਾ ਕੀਤਾ ਹੈ ਉਹ ਸ਼ਲਾਘਾਯੋਗ ਹੈ ਕਿਉਂਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਵੀ ਸਮੁੱਚੀ

ਮਨੁੱਖਤਾ ਦੀ ਸੇਵਾ ਕੀਤੀ ਹੈ। ਇੱਥੋਂ ਤਕ ਕਿ ਰੋਗੀਆਂ ਨੂੰ ਵੀ ਫੁੱਲ ਸਮਝ ਕੇ ਉਨ੍ਹਾਂ ਦੀ ਸੇਵਾ ਕੀਤੀ ਹੈ। ਗੁਰੂ ਸਾਹਿਬ ਦੀ ਇਸੇ ਭਾਵਨਾ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਤਾਗੱਦੀ ਦਿਵਸ ਨੂੰ ਵਾਤਾਵਰਨ ਦਿਵਸ ਵਜੋਂ ਮਨਾਇਆ ਗਿਆ।

ਉਨ੍ਹਾਂ ਕਿਹਾ ਕਿ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੂਹ ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲਾਂ ਤੇ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਨੂੰ ਲਿਖਤੀ ਹੁਕਮ ਕੀਤਾ ਹੈ ਕਿ ਗੁਰੂ ਹਰਿਰਾਇ ਸਾਹਿਬ ਜੀ ਦੇ ਗੁਰਤਾਗੱਦੀ ਦਿਵਸ ਨੂੰ ਵਾਤਾਵਰਨ ਦਿਵਸ ਵਜੋਂ ਮਨਾਇਆ ਜਾਵੇ। ਉਨ੍ਹਾਂ ਕਿਹਾ ਕਿ ਵਾਤਾਵਰਨ ਦਿਵਸ ਵਜੋਂ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾ ਦੇ ਬਰਾਂਡਿਆਂ ਉੱਪਰ ਫੁੱਲਦਾਰ ਤੇ ਸਦਾ-ਬਹਾਰ ਹਰਿਆਵਲੀ ਵਾਲੇ ਬੂਟੇ ਕਾਰ-ਸੇਵਾ ਵਾਲੇ ਬਾਬਾ ਅਮਰੀਕ ਸਿੰਘ ਵੱਲੋਂ ਲਗਾਏ ਜਾ ਰਹੇ ਹਨ।

■

## ਗੁਰਦੁਆਰਾ ਬੁਰਜ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪ

ਭਾਈ ਗੁਰਨਾਮ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਜਿਸ ਵਿਚ ਗੁਰਬਾਣੀ ਪ੍ਰੇਮੀਆਂ, ਅਖੰਡਪਾਠੀ ਸਿੰਘਾਂ, ਗ੍ਰੰਥੀ ਸਿੰਘਾਂ ਅਤੇ ਗੁ. ਪ੍ਰਬੰਧਕ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਪ੍ਰਧਾਨ ਸਾਹਿਬਾਨ ਨੂੰ ਗੁਰਬਾਣੀ ਨਾਲ ਜੋੜਨ ਲਈ ਜੋ ਉਪਰਾਲੇ ਕੀਤੇ ਗਏ ਹਨ, ਉਨ੍ਹਾਂ ਉੱਪਰ ਚੱਲਦਿਆਂ ਮਿਤੀ ੨੫ ਤੋਂ ੨੮ ਫਰਵਰੀ ੨੦੧੩ ਤਕ ਗੁ: ਬੁਰਜ ਸਾਹਿਬ ਹਲਕਾ ਧਾਰੀਵਾਲ ਵਿਖੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇਦਾਰ ਰਤਨ ਸਿੰਘ ਜਫਰਵਾਲ ਦੀ ਅਗਵਾਈ ਵਿਚ ਇਹ ਕੈਂਪ ਆਯੋਜਿਤ ਕੀਤਾ ਗਿਆ। ਜਿਸ ਵਿਚ ੨੫੦ ਪ੍ਰਾਣੀਆਂ ਨੇ ਹਾਜ਼ਰੀ ਭਰੀ ਅਤੇ ਤਿੰਨ ਦਿਨ ਗੁਰਮਤਿ ਵਿਆਕਰਣ ਦੀ ਜਾਣਕਾਰੀ ਦਿੱਤੀ ਗਈ। ਸਮਾਪਤੀ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ ਅਤੇ ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ ਤੇ ਗੁਰਮਤਿ ਕੈਂਪ ਵਿਚ ਹਾਜ਼ਰੀ ਭਰਨ ਵਾਲੇ ਸਿਖਿਆਰਥੀਆਂ ਨੂੰ ਗੁਰਮਤਿ ਸਾਹਿਤ ਅਤੇ ਪ੍ਰਮਾਣ-ਪੱਤਰ ਦੇ ਕੇ ਸਨਮਾਨਿਤ ਕੀਤਾ। ਗੁ: ਬੁਰਜ ਸਾਹਿਬ ਦੇ ਮੈਨੇਜਰ ਸ. ਜਗਦੀਸ਼ ਸਿੰਘ ਬੁੱਟਰ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸੇ ਪ੍ਰਚਾਰ ਵਹੀਰ ਤਹਿਤ ਮਿਤੀ ੦੧-੦੩-੧੩ ਨੂੰ ਗੁ: ਬੁਰਜ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੫੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਉਪਰੋਕਤ ਤੋਂ ਇਲਾਵਾ ਮਿਤੀ ੧੯-੦੩-੧੩ ਨੂੰ ਗੁਰਮਤਿ ਸਮਾਗਮ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਤੋਂ ਪਹਿਲਾਂ ਵੱਖ-ਵੱਖ ਪਿੰਡਾਂ- ਬੈਂਸ, ਹਕੀਮਪੁਰ, ਤਲਵੰਡੀ, ਦੋਰਾਂਗਲਾ, ਚੱਕਰਾਜਾ, ਤਾਜਪੁਰ, ਖੁਸ਼ੀਪੁਰ ਵਿਚ ਸ਼ਬਦ ਚੌਕੀਆਂ ਕੱਢੀਆਂ ਗਈਆਂ ਅਤੇ ਗੁਰਮਤਿ ਸਮਾਗਮ ਕੀਤੇ ਗਏ। ਮਿਤੀ ੧੯-੦੩-੨੦੧੩ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਵਿਚ ੫੫ ਪ੍ਰਾਣੀ ਗੁਰੂ ਵਾਲੇ ਬਣੇ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਵੱਲੋਂ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ੫ ਤੋਂ ੯ ਫਰਵਰੀ ੨੦੧੩ ਤਕ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਜ਼ਿਲ੍ਹਾ ਬਠਿੰਡਾ, ਸ੍ਰੀ ਮੁਕਤਸਰ ਸਾਹਿਬ ਅਤੇ ਫਰੀਦਕੋਟ ਦੇ ਵੱਖ-ਵੱਖ ਪਿੰਡਾਂ 'ਚ ਭਾਈ ਬਲਦੇਵ ਸਿੰਘ ਮੁਖੀ ਅਖੰਡ ਕੀਰਤਨੀ ਜਥੇ ਦੀ ਅਗਵਾਈ ਹੇਠ ਕਰਵਾਏ ਗਏ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਜਥੇਦਾਰ ਦਿਆਲ ਸਿੰਘ ਕੋਲਿਆਂਵਾਲੀ, ਜਥੇ. ਮੋਹਨ ਸਿੰਘ ਬੰਗੀ ਦੋਵੇਂ ਮੈਂਬਰ ਅੰਤ੍ਰਿੰਗ ਕਮੇਟੀ, ਜਥੇ. ਗੁਰਪਾਲ ਸਿੰਘ ਗੋਰਾ, ਬੀਬੀ ਕਿਰਨਵੀਰ ਕੌਰ ਭੁਲਰਵਾਲ ਦੋਵੇਂ ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਸਮਾਗਮਾਂ ਦੀ ਰੂਪ-ਰੇਖਾ ਉਲੀਕਦੇ ਰਹੇ ਜਿਨ੍ਹਾਂ ਵਿਚ ਸਮਾਜਿਕ ਬੁਰਾਈਆਂ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਦੀ ਅਪੀਲ ਕੀਤੀ ਗਈ। ਇਨ੍ਹਾਂ ਸਮਾਗਮਾਂ ਦੌਰਾਨ ੨੨੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ, ੮੦੦ ਦੇ ਕਰੀਬ ਕੇਸ ਰੱਖਣ ਦਾ ਪ੍ਰਣ ਕਰਨ ਵਾਲੇ ਬੱਚਿਆਂ ਅਤੇ ਨੌਜਵਾਨਾਂ ਨੂੰ ਗੋਲਡ ਮੈਡਲ ਦਿੱਤੇ ਗਏ। ਇਸ ਤੋਂ ਇਲਾਵਾ ਧਰਮ ਪ੍ਰਚਾਰ ਲਹਿਰ ਵੱਲੋਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਸ਼੍ਰੋਮਣੀ ਕਮੇਟੀ ਹਲਕਾ ਗੁਰੂ ਕਾ ਬਾਗ ਦੇ ਵੱਖ-ਵੱਖ ਪਿੰਡਾਂ ਤੇੜਾ ਕਲਾਂ, ਲਸ਼ਕਰੀ ਨੰਗਲ, ਖਤਰਾਏ ਖੁਰਦ, ਖਤਰਾਏ ਕਲਾਂ ਅਤੇ ਝੰਡੇਰ ਵਿਖੇ ੧੯ ਤੋਂ ੨੩ ਫਰਵਰੀ ੨੦੧੩ ਤਕ ਕਰਵਾਏ ਗਏ। ਜਿਸ ਵਿਚ ਵੱਖ-ਵੱਖ ਕੀਰਤਨੀ, ਢਾਡੀ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਤੇ ਸਿੱਖ ਇਤਿਹਾਸ ਸਰਵਣ ਕਰਵਾਇਆ। ਇਨ੍ਹਾਂ ਪੰਜ ਪਿੰਡਾਂ 'ਚ ਸਮਾਗਮਾਂ ਦੌਰਾਨ ੩੯੨ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ, ੯੨੫ ਦੇ ਕਰੀਬ ਬੱਚਿਆਂ ਅਤੇ ਨੌਜਵਾਨਾਂ ਨੂੰ ਗੋਲਡ ਮੈਡਲ ਦਿੱਤੇ ਗਏ। ਧਰਮ ਪ੍ਰਚਾਰ ਲਹਿਰ ਵੱਲੋਂ ਸ਼੍ਰੋਮਣੀ ਕਮੇਟੀ ਮੈਂਬਰ ਜਥੇ. ਭਪਿੰਦਰ ਸਿੰਘ ਭਲਵਾਨ ਦੇ ਖਾਸ ਉਪਰਾਲੇ ਨਾਲ ਹਲਕਾ ਅਮਰਗੜ੍ਹ ਜ਼ਿਲ੍ਹਾ ਸੰਗਰੂਰ ਦੇ ਵੱਖ-ਵੱਖ ਪਿੰਡਾਂ 'ਚ ੫ ਤੋਂ ੯ ਮਾਰਚ ਤਕ ਪਿੰਡ ਲਸੋਈ, ਮੰਨਵੀ, ਬਮਾਲ, ਭਸੌੜ ਅਤੇ ਮੁੱਖ ਸਮਾਗਮ ਪਿੰਡ ਮੀਮਸਾਂ ਦੇ ਗੁਰਦੁਆਰਾ ਸਾਹਿਬ ਵਿਖੇ ਕੀਤਾ ਗਿਆ। ਇਨ੍ਹਾਂ ਪਿੰਡਾਂ ਵਿਚ ਵੀ ਵੱਖ-ਵੱਖ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਦੌਰਾਨ ੩੯੫ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ। ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਕਕਾਰ ਤੇ ਧਾਰਮਿਕ ਸਾਹਿਤ ਭੇਟਾ ਰਹਿਤ ਦਿੱਤਾ ਗਿਆ। ਇਨ੍ਹਾਂ ਸਮਾਗਮਾਂ ਮੌਕੇ ਸਾਰੇ ਦਫ਼ਤਰੀ ਪ੍ਰਬੰਧਾਂ ਦੀ ਦੇਖ-ਰੇਖ ਮੀਤ ਸਕੱਤਰ ਸ. ਗੁਰਚਰਨ ਸਿੰਘ ਘਰਿੰਡਾ ਕਰਦੇ ਰਹੇ ਅਤੇ ਸ. ਤਮਿੰਦਰ ਸਿੰਘ ਮੀਡੀਆ-ਸਲਾਹਕਾਰ ਧਰਮ ਪ੍ਰਚਾਰ ਕਮੇਟੀ, ਮੁੱਖ ਸਲਾਹਕਾਰ ਭਾਈ ਸਰਬਜੀਤ ਸਿੰਘ ਸੋਹੀਆਂ ਆਦਿ ਸੇਵਾ ਨਿਭਾਉਂਦੇ ਰਹੇ।

## ਗੁਰਦੁਆਰਾ ਜਗਤ ਸੁਧਾਰ ਸਾਹਿਬ ਦੁਰਗਾਪੁਰ (ਕਲਕੱਤਾ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਕਲਕੱਤਾ ਵੱਲੋਂ ਇੰਚਾਰਜ ਸ. ਜਗਮੋਹਨ ਸਿੰਘ ਦੀ ਅਗਵਾਈ ਵਿਚ ਪ੍ਰਚਾਰਕ ਭਾਈ ਪਰਗਟ ਸਿੰਘ, ਭਾਈ ਚਰਨਜੀਤ ਸਿੰਘ ਨੇ ਮਿਤੀ ੩੧ ਮਾਰਚ ੨੦੧੩ ਤੋਂ ਲੈ ਕੇ ੬ ਅਪ੍ਰੈਲ

੨੦੧੩ ਤਕ ਦੁਰਗਾਪੁਰ, ਆਸਨਸੋਲ, ਬਰਨਪੁਰ, ਨਿਰਸਾ, ਪਾਨਾਗਾ, ਅੰਡਾਲ, ਧਰੂਪ ਡੰਗਾਲ, ਗਾਲੀਘਾਟਾ ਆਦਿ ਇਲਾਕਿਆਂ ਵਿਖੇ ਸਵੇਰੇ-ਸ਼ਾਮ ਗੁਰਮਤਿ ਵਿਚਾਰਾਂ ਕੀਤੀਆਂ। ਵੈਸਾਖੀ ਪੁਰਬ ਨੂੰ ਮੁੱਖ ਰੱਖਦੇ ਹੋਏ ਦੁਰਗਾਪੁਰ ਗੁਰਦੁਆਰਾ ਜਗਤ ਸੁਧਾਰ ਸਾਹਿਬ ਵਿਖੇ ਮਿਤੀ ੭-੪-੧੩ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੨੭੫ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ।

## ਪਿੰਡ ਘਰਿਆਲਾ ਵਿਖੇ ਗੁਰਮਤਿ ਸਿਖਲਾਈ ਕੈਂਪ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁ:ਪ੍ਰ:ਕਮੇਟੀ ਸ੍ਰੀ ਅੰਮ੍ਰਿਤਸਰ ਜੀ ਦੇ ਦਿਸ਼ਾ-ਨਿਰਦੇਸ਼ਨਾ ਤਹਿਤ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ, ਸ. ਗੁਰਚਰਨ ਸਿੰਘ ਘਰਿੰਡਾ, ਸ. ਭੁਪਿੰਦਰਪਾਲ ਸਿੰਘ, ਸ. ਅੰਗਰੇਜ ਸਿੰਘ ਮੀਤ ਸਕੱਤਰ ਸਾਹਿਬਾਨ ਦੇ ਸੁਚੱਜੇ ਯਤਨਾਂ ਸਦਕਾ, ਗੁ:ਸ਼ਹੀਦ ਭਾਈ ਲਖਮੀਰ ਸਿੰਘ ਜੀ ਪਿੰਡ ਘਰਿਆਲਾ ਜ਼ਿਲ੍ਹਾ ਤਰਨਤਾਰਨ ਵਿਖੇ ਮਿਤੀ ੪ ਤੋਂ ੬ ਫਰਵਰੀ ੨੦੧੩ ਤਕ ਬਾਬਾ ਅਵਤਾਰ ਸਿੰਘ ਜੀ ਘਰਿਆਲਾ, ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਹਿਯੋਗ ਨਾਲ ਗੁਰਮਤਿ ਸਿਖਲਾਈ ਕੈਂਪ ਲਾਇਆ ਗਿਆ। ਜਿਸ ਵਿਚ ੨੫੦ ਗ੍ਰੰਥੀ ਤੇ ਅਖੰਡਪਾਠੀ ਸਿੰਘਾਂ ਨੇ ਭਾਗ ਲਿਆ, ਤੇ ਸ਼ੁੱਧ ਗੁਰਬਾਣੀ ਦੀ ਸੰਥਿਆ ਅਤੇ ਸਿੱਖ ਰਹਿਤ ਮਰਯਾਦਾ ਸਬੰਧੀ ਜਾਣਕਾਰੀ ਪ੍ਰਾਪਤ ਕੀਤੀ। ਇਸ ਤੋਂ ਇਲਾਵਾ ਮਿਤੀ ੮ ਮਾਰਚ ੨੦੧੩ ਨੂੰ ਬਾਬਾ ਅਵਤਾਰ ਸਿੰਘ ਜੀ ਘਰਿਆਲਾ ਮੈਂਬਰ ਸ਼੍ਰੋਮਣੀ ਗੁ:ਪ੍ਰ:ਕਮੇਟੀ ਦੇ ਸਹਿਯੋਗ ਨਾਲ ਅੰਮ੍ਰਿਤ-ਸੰਚਾਰ ਤੇ ਸਾਲਾਨਾ ਜੋੜ-ਮੇਲਾ ਗੁ. ਸ਼ਹੀਦ ਭਾਈ ਲਖਮੀਰ ਸਿੰਘ ਜੀ ਘਰਿਆਲਾ ਜ਼ਿਲ੍ਹਾ ਤਰਨਤਾਰਨ ਵਿਖੇ ਕਰਵਾਇਆ ਗਿਆ, ਜਿਸ ਵਿਚ ੧੯੫ ਪ੍ਰਾਣੀ ਗੁਰੂ ਲੜ ਲੱਗੇ। ਇਸ ਮੌਕੇ ਸਜੇ ਹੋਏ ਦੀਵਾਨ ਵਿਚ ਸਿੰਘ ਸਾਹਿਬ ਗਿਆਨੀ ਮਾਨ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਗਿਆਨੀ ਅਨੂਪ ਸਿੰਘ ਸਾਬਕਾ ਹੈੱਡ ਪ੍ਰਚਾਰਕ ਧਰਮ ਪ੍ਰਚਾਰ ਕਮੇਟੀ, ਭਾਈ ਗੁਰਬਚਨ ਸਿੰਘ ਕਲਸੀਆਂ ਪ੍ਰਚਾਰਕ, ਭਾਈ ਜਸਬੀਰ ਸਿੰਘ ਵਲਟੋਹਾ, ਗਿਆਨੀ ਮਿਲਖਾ ਸਿੰਘ ਮੌਜੀ ਦੇ ਢਾਡੀ ਜਥੇ ਅਤੇ ਗਿਆਨੀ ਸੁਲੱਖਣ ਸਿੰਘ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ। ਸਮੁੱਚੇ ਸਮਾਗਮਾਂ ਮੌਕੇ ਭਾਈ ਜਸਵੰਤ ਸਿੰਘ ਫੌਜੀ, ਭਾਈ ਦਲਜੀਤ ਸਿੰਘ, ਭਾਈ ਗੁਰਪ੍ਰੀਤ ਸਿੰਘ, ਭਾਈ ਹੀਰਾ ਸਿੰਘ, ਭਾਈ ਜਸਬੀਰ ਸਿੰਘ ਖਾਲਸਾ, ਭਾਈ ਸੁਖਵੰਤ ਸਿੰਘ, ਭਾਈ ਦਿਲਬਾਗ ਸਿੰਘ ਅਤੇ ਜਸਬੀਰ ਸਿੰਘ ਖਾਲਸਾ ਦੇ ਢਾਡੀ ਜਥੇ ਦਾ ਵਿਸ਼ੇਸ਼ ਯੋਗਦਾਨ ਰਿਹਾ।

## ਗੁਰਦੁਆਰਾ ਬਾਬਾ ਬੁੱਢਾ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪ

ਪ੍ਰਚਾਰਕ ਭਾਈ ਰਣਜੀਤ ਸਿੰਘ ਅਤੇ ਭਾਈ ਹਰਵਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਗੁਰਦੁਆਰਾ ਧੰਨ ਧੰਨ ਬਾਬਾ ਬੁੱਢਾ ਸਾਹਿਬ ਸਮਾਧਾਂ ਰਮਦਾਸ ਵਿਖੇ ਤਿੰਨ ਰੋਜ਼ਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਪਹਿਲੇ ਦਿਨ ੧੮ ਫਰਵਰੀ ੨੦੧੩ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰਮਤਿ ਕੈਂਪਾਂ ਦੇ ਇੰਚਾਰਜ ਸਾਬਕਾ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਵੱਲੋਂ ਅਰਦਾਸ ਕਰਨ ਉਪਰੰਤ ਸ਼ੁਰੂ ਕੀਤਾ ਗਿਆ।

ਤਿੰਨੇ ਦਿਨ ਹੀ ਗੁਰਮਤਿ ਕੈਂਪ ਦੇ ਸਿਖਿਆਰਥੀਆਂ ਨੂੰ ਗੁਰਬਾਣੀ ਵਿਆਕਰਣ ਅਨੁਸਾਰ ਗੁਰਬਾਣੀ ਦੀ ਸੰਥਿਆ ਦਿੱਤੀ ਗਈ। ੨੦ ਫਰਵਰੀ ਨੂੰ ਭਾਈ ਜਸਵਿੰਦਰ ਸਿੰਘ ਸ਼ਹੂਰ ਵੱਲੋਂ ਸੰਬੋਧਨ ਕਰਦੇ ਹੋਏ ਗੁਰਮਤਿ ਸਿਧਾਂਤਾਂ ਅਨੁਸਾਰ ਜੀਵਨ ਨਿਭਾਉਣ ਦੀ ਤਾਕੀਦ ਕੀਤੀ ਗਈ। ਇਸ ਮੌਕੇ ਹਲਕਾ ਮੈਂਬਰ ਮਾਸਟਰ ਅਮਰੀਕ ਸਿੰਘ ਵੱਲੋਂ ਗੁਰਮਤਿ ਦੇ ਸਿਧਾਂਤਾਂ ਦੀ ਜਾਣਕਾਰੀ ਦਿੱਤੀ ਗਈ। ਇਸ ਦੇ ਨਾਲ ਹੀ ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਗੁਰਚਰਨ ਸਿੰਘ

ਘਰਿੰਡਾ ਵੱਲੋਂ ਵੀ ਸਿਖਿਆਰਥੀਆਂ ਨੂੰ ਜੀਵਨ ਵਿਚ ਸਦਾਚਾਰਕ ਗੁਣ ਅਤੇ ਨੈਤਿਕ ਕਦਰਾਂ-ਕੀਮਤਾਂ ਨੂੰ ਅਪਣਾਉਣ 'ਤੇ ਜ਼ੋਰ ਦਿੱਤਾ ਗਿਆ, ਅਖੀਰ ਕੈਂਪ ਦੀ ਸਮਾਪਤੀ 'ਤੇ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਸੰਸਾ-ਪੱਤਰ, ਨਿੱਤਨੇਮ ਸਟੀਕ ਅਤੇ ਧਾਰਮਿਕ ਸਾਹਿਤ ਦੇ ਕੇ ਹਰੇਕ ਸਿਖਿਆਰਥੀ ਨੂੰ ਸਨਮਾਨਿਤ ਕੀਤਾ ਗਿਆ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਸਿਖਲਾਈ ਕੈਂਪ

ਸਿੱਖ ਮਿਸ਼ਨ ਕਲਕੱਤਾ ਪੂਰਬੀ ਭਾਰਤ ਦੇ ਇੰਚਾਰਜ ਸ. ਜਗਮੋਹਨ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਨਾਲ ਮਿਲ ਕੇ ਗੁ. ਸ੍ਰੀ ਗੁਰੂ ਸਿੰਘ ਸਭਾ ਕੁਮਾਰਧੁਬੀ ਧਨਬਾਦ (ਝਾਰਖੰਡ) ਵਿਖੇ ਮਿਤੀ ੮ ਮਾਰਚ ਤੋਂ ਲੈ ਕੇ ੧੦ ਮਾਰਚ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ ਜਿਸ ਵਿਚ ਤਕਰੀਬਨ ੭੦ ਵਿਦਿਆਰਥੀਆਂ ਨੇ ਭਾਗ ਲਿਆ ਕੈਂਪ ਵਿਚ ਸਿਖਿਆਰਥੀਆਂ ਨੂੰ ਗੁਰਬਾਣੀ ਸੰਥਿਆ, ਇਤਿਹਾਸ, ਸਿੱਖ ਰਹਿਤ ਮਰਯਾਦਾ ਅਤੇ ਗੁਰਮੁਖੀ ਦੀ ਜਾਣਕਾਰੀ ਸ਼੍ਰ: ਗੁ: ਪ੍ਰ: ਕਮੇਟੀ ਦੇ ਪ੍ਰਚਾਰਕ ਭਾਈ ਪਰਵਿੰਦਰ ਸਿੰਘ, ਭਾਈ ਪਰਗਟ ਸਿੰਘ, ਭਾਈ ਚਰਨਜੀਤ ਸਿੰਘ (ਸਿੱਖ ਮਿਸ਼ਨ ਕਲਕੱਤਾ) ਵੱਲੋਂ ਦਿੱਤੀ ਗਈ। ਸੰਗਤਾਂ ਨੂੰ ਸ਼੍ਰ: ਗੁ: ਪ੍ਰ: ਕਮੇਟੀ ਵੱਲੋਂ ਭੇਟਾ ਰਹਿਤ ਗੁਰਮਤਿ ਲਿਟਰੇਚਰ ਵੰਡਿਆ ਗਿਆ। ਕੈਂਪ ਵਿਚ ਬੱਚਿਆਂ ਦੇ ਕਵਿਤਾ, ਲੈਕਚਰ ਅਤੇ ਪ੍ਰਸ਼ਨੋਤਰੀ ਮੁਕਾਬਲੇ ਕਰਵਾਏ ਗਏ। ਜੇਤੂ ਬੱਚਿਆਂ ਨੂੰ ਇਨਾਮ ਵੰਡੇ ਗਏ। ਅਖੀਰਲੇ ਦਿਨ ਸ. ਜਗਮੋਹਨ ਸਿੰਘ ਸਕੱਤਰ ਅਤੇ ਮੈਂਬਰ ਸ. ਗੁਰਮੁਖ ਸਿੰਘ ਸਿੱਖ ਮਿਸ਼ਨ ਕਲਕੱਤਾ ਨੇ ਗੁਰਮਤਿ ਸਮਾਗਮ ਵਿਚ ਸੰਗਤਾਂ ਦਾ ਧੰਨਵਾਦ ਕੀਤਾ। ਇਸ ਕੈਂਪ ਨੂੰ ਸਫਲ ਬਣਾਉਣ ਲਈ ਸ. ਰਜਿੰਦਰ ਸਿੰਘ, ਸ.ਤਰਸੇਮ ਸਿੰਘ, ਸ. ਅਰਜਨ ਸਿੰਘ, ਸ. ਜਸਪਾਲ ਸਿੰਘ, ਸ.ਹਰਦੇਵ ਸਿੰਘ, ਬੀਬੀ ਦਲਜੀਤ ਕੌਰ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਅਤੇ ਗੁ. ਕੁਮਾਰਧੁਬੀ ਦੇ ਪ੍ਰਧਾਨ ਸ. ਨਿਰਮਲ ਸਿੰਘ, ਸੈਕਟਰੀ ਸ. ਹਰਦੇਵ ਸਿੰਘ ਅਤੇ ਸ. ਮਹਿੰਦਰ ਸਿੰਘ, ਸ. ਨਾਨਕ ਸਿੰਘ ਅਤੇ ਸਾਂਝੀਵਾਲ ਟ੍ਰੱਸਟ ਕਲਕੱਤਾ ਵੱਲੋਂ ਵਿਸ਼ੇਸ਼ ਯੋਗਦਾਨ ਦਿੱਤਾ ਗਿਆ।

## ਗੁਰਦੁਆਰਾ ਸਿੰਘ ਸਭਾ ਪਿੰਡ ਦਬੁਰਜੀ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਲਖਮੀਰ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਪਿੰਡ ਦਬੁਰਜੀ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ੫ ਮਾਰਚ, ੨੦੧੩ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਜਿਸ ਵਿਚ ਗੁਰਸ਼ਬਦ ਦੀ ਕਥਾ ਵਿਚਾਰਾਂ ਰਾਹੀਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ ਗਈ। ਇਸ ਸਮੇਂ ਸ. ਗੁਰਿੰਦਰਪਾਲ ਸਿੰਘ ਠਰੂ ਇੰਚਾਰਜ ਪੰਜਾਬ ਪ੍ਰਚਾਰ ਨੇ ਅੰਮ੍ਰਿਤ ਅਭਿਲਾਖੀਆਂ ਨੂੰ ਵਧਾਈ ਦਿੱਤੀ। ਇਸ ਸਮੇਂ ੨੮ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਸਾਰੇ ਸਮਾਗਮ ਵਿਚ ਸ. ਰਜਿੰਦਰ ਸਿੰਘ ਪ੍ਰਧਾਨ, ਸ. ਅਜੀਤ ਸਿੰਘ ਮੀਤ ਪ੍ਰਧਾਨ, ਸ. ਨਗਿੰਦਰ ਸਿੰਘ ਖਜਾਨਚੀ, ਸ. ਹਰਜਿੰਦਰ ਸਿੰਘ ਮੈਂਬਰ, ਸ. ਸੁਖਦੇਵ ਸਿੰਘ, ਸ. ਸਤਨਾਮ ਸਿੰਘ (ਸਾਰੇ ਮੈਂਬਰ), ਭਾਈ ਕੰਵਲਜੀਤ ਸਿੰਘ ਗ੍ਰੰਥੀ ਆਦਿ ਨੇ ਪੂਰਾ ਸਹਿਯੋਗ ਦਿੱਤਾ।

## ਰਣਜੀਤ ਕਾਲਜ ਜੰਮੂ ਵਿਖੇ ਸੁੰਦਰ ਦਸਤਾਰ ਦਾ ਫਾਈਨਲ ਮੁਕਾਬਲਾ

ਸਤਿਕਾਰਯੋਗ ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ ਦਿਸ਼ਾ-ਨਿਰਦੇਸ਼ਾਂ ਤਹਿਤ ਭਾਰਤ ਭਰ ਵਿਚ ਸ਼ੁਰੂ ਕੀਤੇ ਗਏ "ਸੁੰਦਰ ਦਸਤਾਰ ਮੁਕਾਬਲੇ" ਦੀ ਕੜੀ ਤਹਿਤ ਜੰਮੂ ਡਵੀਜ਼ਨ ਵਿਚ ਮਿਤੀ ੧੧ ਫਰਵਰੀ ੨੦੧੩ ਤੋਂ ਵੱਖ-ਵੱਖ ਸਕੂਲਾਂ/ਗੁਰਦੁਆਰਾ ਸਾਹਿਬਾਨਾਂ ਵਿਖੇ ਇਹ ਮੁਕਾਬਲੇ ਕਰਵਾਏ ਗਏ ਸਨ। ਤਕਰੀਬਨ ੬੦ ਸੈਂਟਰਾਂ ਦੇ ੬੦੦ ਦੇ ਲੱਗਭਗ ਵਿਦਿਆਰਥੀਆਂ ਨੇ ਇਨ੍ਹਾਂ ਮੁਕਾਬਲਿਆਂ ਵਿਚ ਭਾਗ ਲਿਆ। ਸੁੰਦਰ ਦਸਤਾਰ ਦੇ ਫਾਈਨਲ ਮੁਕਾਬਲੇ ਦਾ ਆਯੋਜਨ ੩੧ ਮਾਰਚ ੨੦੧੩ ਨੂੰ ਰਣਜੀਤ ਕਾਲਜ ਕੁਜਵਾਣੀ (ਜੰਮੂ) ਵਿਖੇ ਕੀਤਾ ਗਿਆ। ਜਿਸ ਵਿਚ ਵਿਸ਼ੇਸ਼ ਤੌਰ 'ਤੇ ਪਹੁੰਚੇ ਸ. ਸਤਬੀਰ ਸਿੰਘ ਸਕੱਤਰ, ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ, ਸ. ਜੋਗਿੰਦਰ ਸਿੰਘ ਓ.ਐਸ.ਡੀ., ਸ. ਅੰਗਰੇਜ ਸਿੰਘ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਫਾਈਨਲ ਮੁਕਾਬਲਾ ਆਪਣੀ ਦੇਖ-ਰੇਖ ਹੇਠ ਬੜੇ ਵਧੀਆ ਤੇ ਸੁਚੱਜੇ ਤਰੀਕੇ ਨਾਲ ਕਰਵਾਇਆ ਗਿਆ। ਜਿਸ ਵਿਚ ਪਹਿਲੀਆਂ ਤਿੰਨ ਪੁਜ਼ੀਸ਼ਨਾਂ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਸਮੇਤ ਕੁੱਲ ੧੩ ਵਿਦਿਆਰਥੀਆਂ ਨੂੰ ਨੈਸ਼ਨਲ ਪੱਧਰੀ ਫਾਈਨਲ ਮੁਕਾਬਲੇ ਲਈ ਚੁਣਿਆ ਗਿਆ। ਜਿਨ੍ਹਾਂ ਨੂੰ ਕਮੇਟੀ ਵੱਲੋਂ ਮੋਮੈਂਟੋ, ਸ਼ੀਲਡ ਤੇ ਸਿਰੋਪਾਉ ਨਾਲ ਸਨਮਾਨਿਤ ਕੀਤਾ ਗਿਆ। ਸਕੱਤਰ ਸ. ਸਤਬੀਰ ਸਿੰਘ ਜੀ ਨੇ ਪੂਰੇ ਪ੍ਰੋਗਰਾਮ ਦੀ ਵਿਸਥਾਰਿਤ ਜਾਣਕਾਰੀ ਦਿੱਤੀ। ਮੀਤ ਸਕੱਤਰ ਸ. ਭੁਪਿੰਦਰਪਾਲ ਸਿੰਘ ਤੇ ਸਿੱਖ ਮਿਸ਼ਨ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ, ਰਣਜੀਤ ਕਾਲਜ ਦੇ ਚੇਅਰਮੈਨ ਸ. ਮਨਮੀਤ ਸਿੰਘ ਨੇ ਜੇਤੂ ਵਿਦਿਆਰਥੀਆਂ ਨੂੰ ਮੁਬਾਰਕਬਾਦ ਦਿੱਤੀ। ਮੰਚ ਸੰਚਾਲਨ ਦੀ ਸੇਵਾ ਸ. ਅੰਗਰੇਜ ਸਿੰਘ ਮੀਤ ਸਕੱਤਰ ਨੇ ਨਿਭਾਈ। ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਭਾਈ ਤਰਨਜੀਤ ਸਿੰਘ ਕਲਰਕ ਅਤੇ ਮਿਸ਼ਨ ਦੇ ਮੁਲਾਜ਼ਮਾਂ ਤੇ ਪ੍ਰਚਾਰਕਾਂ ਨੇ ਅਹਿਮ ਭੂਮਿਕਾ ਨਿਭਾਈ।

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵਿਖੇ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਤਰਨਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਮਿਸ਼ਨ ਜੰਮੂ ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਮਿਤੀ ੨੪ ਮਾਰਚ ੨੦੧੩ ਨੂੰ ਗੁਰਦੁਆਰਾ ਸਿੰਘ ਸਭਾ ਰਾਜਬਾਗ ਕਠੂਆ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਵਿਚ ੧੭੫ ਪ੍ਰਾਣੀ ਗੁਰੂ ਵਾਲੇ ਬਣੇ। ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਿੱਖ ਮਿਸ਼ਨ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਅੰਮ੍ਰਿਤ ਦੀ ਦਾਤ 'ਤੇ ਚਾਨਣਾ ਪਾਉਂਦਿਆਂ ਅੰਮ੍ਰਿਤ ਅਭਿਲਾਖੀਆਂ ਨੂੰ ਮੁਬਾਰਕਬਾਦ ਦਿੱਤੀ।

## ਧਾਰੀਵਾਲ ਵਿਖੇ ਤਿੰਨ ਰੋਜ਼ਾ ਗੁਰਮਤਿ ਸਿਖਲਾਈ ਕੈਂਪ

ਭਾਈ ਗੁਰਵਿੰਦਰ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਤਿੰਨ ਰੋਜ਼ਾ ਗੁਰਮਤਿ ਸਿਖਲਾਈ ਕੈਂਪ ਗੁਰਦੁਆਰਾ ਬੁਰਜ ਸਾਹਿਬ ਧਾਰੀਵਾਲ (ਗੁਰਦਾਸਪੁਰ) ਵਿਖੇ ੨੫ ਤੋਂ ੨੭ ਫਰਵਰੀ ੨੦੧੩ ਤਕ ਲਾਇਆ ਗਿਆ। ਨਿਤਨੇਮ ਦੀ ਸੰਥਿਆ, ਸਿੱਖ ਰਹਿਤ ਮਰਯਾਦਾ ਅਤੇ ਸਿੱਖੀ ਸਿਧਾਂਤਾਂ ਸਬੰਧੀ ਜਾਣਕਾਰੀ ਦਿੱਤੀ ਗਈ। ਇਨ੍ਹਾਂ ਸਮਾਗਮਾਂ ਨੂੰ ਸਫਲ ਕਰਨ ਲਈ ਭਾਈ ਗੁਰਨਾਮ ਸਿੰਘ ਪ੍ਰਚਾਰਕ, ਬੀਬੀ ਰਾਜਬੀਰ ਕੌਰ ਪ੍ਰਚਾਰਕ, ਭਾਈ ਕੰਵਲਜੀਤ ਸਿੰਘ ਕਵੀਸ਼ਰ, ਭਾਈ ਮਹਿਤਾਬ ਸਿੰਘ ਕਵੀਸ਼ਰ, ਭਾਈ ਗੁਰਵਿੰਦਰ ਸਿੰਘ ਨੇ ਪਿੰਡ-ਪਿੰਡ ਜਾ ਕੇ ਸੰਗਤਾਂ ਨੂੰ ਪ੍ਰੇਰਿਤ ਕੀਤਾ। ਜਿੱਥੇ ੨੫੦ ਦੇ ਕਰੀਬ ਗ੍ਰੰਥੀ ਸਿੰਘ, ਅਖੰਡਪਾਠੀ ਸਿੰਘਾਂ ਅਤੇ ਪ੍ਰਬੰਧਕ ਸਾਹਿਬਾਨ ਨੇ ਹਾਜ਼ਰੀ ਭਰੀ ਅਤੇ ਤਿੰਨ ਰੋਜ਼ਾ ਗੁਰਮਤਿ ਸਮਾਗਮਾਂ ਵਿਚ ਭਰਪੂਰ ਸਹਿਯੋਗ ਸ. ਜਗਦੀਸ਼ ਸਿੰਘ ਮੈਨੇਜਰ ਗੁ: ਬੁਰਜ ਸਾਹਿਬ ਧਾਰੀਵਾਲ ਨੇ ਦਿੱਤਾ ਅਤੇ ਗੁਰਮਤਿ ਸਮਾਗਮਾਂ ਲਈ ਵਧੀਆ

ਪ੍ਰਬੰਧ ਕੀਤਾ। ਗੁਰਮਤਿ ਸਮਾਗਮਾਂ ਦੀ ਸਮਾਪਤੀ ੨੭ ਫਰਵਰੀ ੨੦੧੩ ਨੂੰ ਵਿਸ਼ੇਸ਼ ਤੌਰ 'ਤੇ ਪਹੁੰਚੇ ਜਥੇਦਾਰ ਰਤਨ ਸਿੰਘ ਜਫਰਵਾਲ, ਮੈਂਬਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਸੰਗਤਾਂ ਨੂੰ ਵਧਾਈ ਦਿੱਤੀ ਅਤੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਅਤੇ ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ ਵੀ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ਕੈਂਪ ਦੇ ਸਿਖਿਆਰਥੀਆਂ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਗਿਆ। ੨੮ ਫਰਵਰੀ ੨੦੧੩ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਜਿਸ ਵਿਚ ੯੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਦੇ ਲੜ ਲੱਗੇ।

## ਪਿੰਡ ਮੰਗਲ ਸੋਹਲ ਵਿਖੇ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਅਮਰਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਮੁਤਾਬਕ ਜਲੰਧਰ ਅਤੇ ਆਸ-ਪਾਸ ਦੇ ਹਲਕੇ ਵਿਚ ਪ੍ਰਚਾਰ ਵਹੀਰ ਦੇ ਸਮਾਗਮ ਅਰੰਭ ਕੀਤੇ ਗਏ। ਇਨ੍ਹਾਂ ਸਮਾਗਮਾਂ ਦਾ ਮੁੱਖ ਕੇਂਦਰ ਪਿੰਡ ਮੰਗਲ ਸੋਹਲ ਵਿਖੇ ਬਣਾ ਕੇ ਮਿਤੀ ੨੪ ਤੋਂ ੩੧ ਮਾਰਚ ੨੦੧੩ ਤਕ ਪਿੰਡ-ਪਿੰਡ ਜਾ ਕੇ ਪ੍ਰਚਾਰ ਵਹੀਰ ਦੇ ਪ੍ਰੋਗਰਾਮ ਬਣਾਏ। ਜਿਸ ਵਿਚ ਬੀਬੀ ਚੰਚਲਦੀਪ ਕੌਰ ਅਤੇ ਭਾਈ ਜਗਦੀਸ਼ ਸਿੰਘ ਦੇ ਢਾਡੀ ਜਥੇ ਨੇ ਪਹੁੰਚ ਕੇ ਗੁਰਮਤਿ ਸਮਾਗਮਾਂ ਵਿਚ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ। ਹਜ਼ੂਰੀ ਰਾਗੀ ਜਥਾ ਭਾਈ ਸਤਨਾਮ ਸਿੰਘ ਨੇ ਕੀਰਤਨ ਰਾਹੀ ਸੰਗਤਾਂ ਨੂੰ ਨਿਹਾਲ ਕੀਤਾ। ਮੁੱਖ ਸਮਾਗਮ ਵਿਚ ਮਿਤੀ ੩੧ ਮਾਰਚ ੨੦੧੩ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੩੧ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਰਿਆਣਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਰਤੀਆ (ਫਤਹਿਬਾਦ) ਵਿਖੇ ਮਿਤੀ ੧੬ ਤੋਂ ੧੭ ਮਾਰਚ ੨੦੧੩ ਨੂੰ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਤਹਿਤ ਸਿੱਖ ਮਿਸ਼ਨ ਹਰਿਆਣਾ ਦੀ ਵੀਡੀਓ ਵੈਨ ਗੱਡੀ ਰਾਹੀਂ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਫਿਲਮਾਂ ਵੀ ਦਿਖਾਈਆਂ ਗਈਆਂ। ਮਿਤੀ ੧੭ ਮਾਰਚ ੨੦੧੩ ਨੂੰ ਸਮਾਗਮ ਵਿਚ ਮਾਣਯੋਗ ਪ੍ਰਧਾਨ ਸਾਹਿਬ ਜਥੇਦਾਰ ਅਵਤਾਰ ਸਿੰਘ, ਹਲਕਾ ਮੈਂਬਰ ਜਥੇਦਾਰ ਬਲਦੇਵ ਸਿੰਘ ਖਾਲਸਾ, ਮੈਂਬਰ ਬੀਬੀ ਅਮਰਜੀਤ ਕੌਰ ਬਾੜਾ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਭਰਪੂਰ ਸਿੰਘ ਖਾਲਸਾ, ਸਾਬਕਾ ਮੈਂਬਰ ਜਥੇਦਾਰ ਜੋਗਿੰਦਰ ਸਿੰਘ ਅਹਿਰਵਾਂ, ਜਥੇਦਾਰ ਸ਼ਰਨਜੀਤ ਸਿੰਘ ਸੋਥਾ ਪ੍ਰਧਾਨ ਹਰਿਆਣਾ ਸ਼੍ਰੋਮਣੀ ਅਕਾਲੀ ਦਲ ਬਾਦਲ ਆਦਿ ਪਤਵੰਤੇ ਸੱਜਣ ਪੁੱਜੇ। ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਕਿਰਪਾਲ ਸਿੰਘ ਨੇ ਆਈਆਂ ਸੰਗਤਾਂ ਨੂੰ ਸਮਾਗਮ ਵਿਚ ਵੱਧ ਤੋਂ ਵੱਧ ਸਹਿਯੋਗ ਦੇਣ ਲਈ ਧੰਨਵਾਦ ਕਰਦਿਆਂ ਗੁਰੂ ਵਾਲੇ ਬਣਨ ਲਈ ਪ੍ਰੇਰਿਆ। ਉਪਰੋਕਤ ਸਮਾਗਮਾਂ ਤੋਂ ਇਲਾਵਾ ਮਿਤੀ ੧੮ ਮਾਰਚ ੨੦੧੩ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੫੬ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੫-੨੦੧੩*